# ਵਰਤਮਾਨ ਹਿੰਦੁਸਤਾਨ

# VARTMAN HINDUSTAN

NEW DELHI (PUNJABI MONTHLY)

FEBRUARY, 2020

Year : 16
Issue : 6
Total Pages : 28

Editor :
Sarve Shaktiman Singh

Published & Printed by :
Sarve Shaktiman Singh
WZ-1094 (15A) Basai Darapur
Gurdwara Bali Nagar Lane
New Delhi-110015
Ph. 25441674,
Mob.: 9953747778

Laserset at :
Vartman Hindustan
Ph. 25441674, 25448648
E-mail :
vartmanhindustan@gmail.com
Watsapp: 9810631674

Printed at :
Ajanta Press
WZ-26, Tihar Village
New Delhi-110018

## ਤਤਕਰਾ






### ਚੰਦਾ (ਡਾਕ ਖਰਚ ਸਹਿਤ)

| | | |
|---|---|---|
| ਦੇਸ਼ : | ਸਾਲਾਨਾ | 240 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 603300300000170**
**IFSC CODE: VIJB0006033**
**VIJAY BANK, 23, Raja Garden, New Delhi-15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

- ਗੁਰਬਚਨ ਸਿੰਘ ਭੁੱਲਰ

# ਦਿੱਲੀ ਚੋਣਾਂ ਦੇ ਨਤੀਜੇ ਅਤੇ ਦੇਸ਼-ਵਿਆਪੀ ਮਹੱਤਵ

ਦਿੱਲੀ ਅਸੈਂਬਲੀ ਦੀਆਂ ਚੋਣਾਂ ਦੇ ਨਤੀਜਿਆਂ, ਜਿਨ੍ਹਾਂ ਉੱਤੇ ਸਾਰੇ ਦੇਸ ਦੀ ਨਜ਼ਰ ਟਿਕੀ ਹੋਈ ਸੀ, ਨੇ ਕੇਜਰੀਵਾਲ ਨੂੰ ਤੀਜੀ ਵਾਰ ਗੱਦੀ ਸੌਂਪ ਦਿੱਤੀ ਹੈ। ਹੋ ਸਕਦਾ ਹੈ, ਦਿੱਲੀ ਤੋਂ ਬਾਹਰਲੇ ਲੋਕਾਂ ਨੂੰ ਇਹ ਕ੍ਰਿਸ਼ਮਾ ਲਗਦਾ ਹੋਵੇ ਪਰ ਦਿੱਲੀ ਵਾਸੀਆਂ ਨੂੰ ਇਸ ਬਾਰੇ ਕੋਈ ਸ਼ੱਕ-ਸੰਦੇਹ ਨਹੀਂ ਸੀ। ਹੋਰ ਤਾਂ ਹੋਰ, ਖ਼ੁਦ ਭਾਜਪਾ ਨੂੰ ਇਹ ਭਾਣਾ ਵਰਤਣ ਅਤੇ ਅਗਾਂਹ ਇਹਨਾਂ ਨਤੀਜਿਆਂ ਦੇ ਨਿੱਕਲਣ ਵਾਲ਼ੇ ਨਤੀਜਿਆਂ ਦਾ ਪਤਾ ਸੀ ਪਰ ਇਸ ਲੋਕ-ਮੱਤ ਨੂੰ ਪਲਟਣਾ ਉਹਦੇ ਵੱਸ ਵਿਚ ਨਹੀਂ ਸੀ ਰਹਿ ਗਿਆ। ਕਾਂਗਰਸ ਇਹਨਾਂ ਚੋਣਾਂ ਵਿਚ ਅੰਦਰ ਹੁੰਦਿਆਂ ਵੀ ਪੂਰੀ ਤਰ੍ਹਾਂ ਬਾਹਰ ਸੀ। ਉਹਦਾ 2015 ਵਾਲ਼ਾ ਸਿਫ਼ਰ ਦਾ ਅੰਕੜਾ ਸੁਰੱਖਿਅਤ ਰੱਖ ਸਕਣਾ ਯਕੀਨੀ ਸੀ।

ਭਾਰਤੀ ਸਿਆਸਤ ਦੀ ਘੁੰਮਦੀ ਹੋਈ ਭੰਬੀਰੀ ਦੀ ਨੋਕ ਆਖ਼ਰ ਦਿੱਲੀ ਅਸੈਂਬਲੀ ਦੀਆਂ ਚੋਣਾਂ ਉੱਤੇ ਆ ਟਿਕੀ ਸੀ। ਅਸੈਂਬਲੀਆਂ ਦੀਆਂ ਚੋਣਾਂ ਵਿਚ ਦਿਲਚਸਪੀ ਵਧਣ ਦਾ ਇਹ ਸਿਲਸਿਲਾ 2019 ਦੀਆਂ ਲੋਕ ਸਭਾ ਚੋਣਾਂ ਤੋਂ ਪਹਿਲੇ ਵਰ੍ਹੇ 2018 ਵਿਚ ਹੀ ਸ਼ੁਰੂ ਹੋ ਗਿਆ ਸੀ। ਨਵੰਬਰ-ਦਸੰਬਰ 2018 ਵਿਚ ਤਿੰਨ ਰਾਜਾਂ, ਛੱਤੀਸਗੜ੍ਹ, ਮੱਧ ਪ੍ਰਦੇਸ਼ ਤੇ ਰਾਜਸਥਾਨ ਦੀਆਂ ਚੋਣਾਂ ਹੋਈਆਂ। ਤਿੰਨਾਂ ਰਾਜਾਂ ਵਿਚ ਭਾਜਪਾ ਦੀਆਂ ਸਰਕਾਰਾਂ ਸਨ ਅਤੇ ਉਹਨਾਂ ਦੇ ਮੁੱਖ ਮੰਤਰੀ ਵੀ ਪਾਰਟੀ ਦੇ ਮੂਹਰਲੀਆਂ ਸਫ਼ਾਂ ਦੇ ਆਗੂਆਂ ਵਿਚ ਗਿਣੇ ਜਾਂਦੇ ਸਨ। ਕਾਂਗਰਸ ਨੇ ਤਿੰਨੇ ਰਾਜ ਭਾਜਪਾ ਹੱਥੋਂ ਖੋਹ ਲਏ। ਇਸ ਹਾਲਤ ਵਿਚ ਲੋਕਾਂ ਨੇ ਲੋਕ ਸਭਾ ਦੇ ਨਤੀਜਿਆਂ ਬਾਰੇ ਅਟਕਲਾਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ। ਕੀ ਮੋਦੀ ਦੁਬਾਰਾ ਸਫਲ ਹੋਣ ਵਿਚ ਸਫਲ ਹੋ ਸਕੇਗਾ? ਚੋਣਾਂ ਤੋਂ ਕੁਝ ਹਫ਼ਤੇ ਪਹਿਲਾਂ ਕਸਮੀਰ ਵਿਚ ਪੁਲਵਾਮਾ ਦਹਿਸ਼ਤੀ ਹਮਲੇ ਨੇ ਤਸਵੀਰ ਬਦਲ ਦਿੱਤੀ। ਭਾਰਤੀ ਫ਼ੌਜ ਨੇ ਜਵਾਬੀ ਕਾਰਵਾਈ ਵਿਚ ਪਾਕਿਸਤਾਨ ਦੇ ਦਹਿਸ਼ਤੀ ਸਿਖਲਾਈ ਕੇਂਦਰ ਬਾਲਾਕੋਟ ਨੂੰ ਬੰਬਾਰੀ ਦਾ ਨਿਸ਼ਾਨਾ ਬਣਾਇਆ। ਦੋਵਾਂ ਦੁਸ਼ਮਣ ਦੇਸਾਂ ਵਿਚ ਸਰਹੱਦ ਤੋਂ ਪਾਰ ਇਕ ਦੂਜੇ ਦੀ ਧਰਤੀ ਉੱਤੇ ਅਜਿਹੀ ਬੰਬਾਰੀ ਕੋਈ ਪਹਿਲ-ਪਲੇਠੀ ਘਟਨਾ ਨਹੀਂ ਸੀ। ਹਰ ਕੰਮ ਸੱਤਰ ਸਾਲ ਵਿਚ ਪਹਿਲੀ ਵਾਰ ਕਰਨ ਵਾਲ਼ੀ ਭਾਜਪਾ ਨੇ ਇਹ ਕਾਰਵਾਈ ਵੀ ਸੱਤਰ ਸਾਲ ਵਿਚ ਪਹਿਲੀ ਵਾਰ ਹੋਈ ਹੋਣ ਦਾ ਸਮੂਹਗਾਨ ਅਜਿਹਾ ਛੇੜਿਆ ਕਿ ਬਾਕੀ ਸਭ ਆਵਾਜ਼ਾਂ ਉਸ ਵਿਚ ਡੁੱਬ ਗਈਆਂ। ਫੇਰ ਇਸ ਬੰਬਾਰੀ ਨੂੰ ਲੈ ਕੇ "ਹਮ ਨੇ" ਦਾ ਰਾਗ ਇਉਂ ਅਲਾਪਿਆ ਗਿਆ ਜਿਵੇਂ ਬਾਲਾਕੋਟ ਉੱਤੇ ਬੰਬਾਰੀ ਫ਼ੌਜ ਨੇ ਨਹੀਂ, ਭਾਜਪਾ ਨੇ ਕੀਤੀ ਹੋਵੇ ਅਤੇ ਬਾਲਾਕੋਟ ਦੇ ਦਹਿਸ਼ਤੀ ਮਦਰਸੇ ਨੂੰ ਕੁਝ ਨੁਕਸਾਨ ਪਹੁੰਚਣ ਦੀ ਥਾਂ ਸਾਰਾ ਪਾਕਿਸਤਾਨ ਮਲੀਆਮੇਟ ਹੋ ਗਿਆ ਹੋਵੇ: "ਹਮ ਨੇ ਪਾਕਿਸਤਾਨ ਕੀ ਕਮਰ ਐਸੀ ਤੋੜੀ ਹੈ ਕਿ ਸਾਤ ਪੁਸ਼ਤੋਂ ਤੱਕ ਸੰਭਲ ਨਹੀਂ ਪਾਏਗਾ।" ਨਤੀਜਾ ਇਹ ਹੋਇਆ ਕਿ ਰਾਜਾਂ ਵਿਚ ਤਿਲ੍ਹਕਦੀ ਰਹੀ ਭਾਜਪਾ "ਪਾਕਿਸਤਾਨ ਨੂੰ ਮਲੀਆਮੇਟ ਕਰਨ ਵਾਲ਼ੀ ਦੇਸ਼ਭਗਤ" ਦੇ ਅਵਤਾਰ ਵਿਚ ਕੁਝ ਹਫ਼ਤਿਆਂ ਮਗਰੋਂ ਹੋਈਆਂ ਲੋਕ ਸਭਾ ਚੋਣਾਂ ਸਮੇਂ ਆਪਣੀ ਆਸ ਤੋਂ ਵੀ ਬਹੁਤੀ ਖੱਟੀ ਖੱਟ ਗਈ। ਉਹ 2014 ਦੀਆਂ 31.34 ਫ਼ੀਸਦੀ ਵੋਟਾਂ ਤੇ 282 ਸੀਟਾਂ ਦੇ ਮੁਕਾਬਲੇ 37.4 ਫ਼ੀਸਦੀ ਵੋਟਾਂ ਅਤੇ 303 ਸੀਟਾਂ ਲੈ ਗਈ। ਰਾਜਨੀਤੀ ਦੇ ਪੰਡਿਤਾਂ ਦੀਆਂ ਰਾਵਾਂ ਆਉਣ ਲੱਗੀਆਂ ਕਿ ਭਾਜਪਾ ਹੁਣ ਭਵਿੱਖੀ ਅਸੈਂਬਲੀ ਚੋਣਾਂ ਤਾਂ ਜਿੱਤੇਗੀ ਹੀ, ਛੱਤੀਸਗੜ੍ਹ ਦੀ ਵੱਡੇ ਬਹੁਮੱਤ ਵਾਲ਼ੀ ਕਾਂਗਰਸ ਸਰਕਾਰ ਨੂੰ ਛੱਡ ਕੇ ਬਹੁਤ ਘੱਟ ਫ਼ਰਕ ਨਾਲ ਅੱਧੋ-ਅੱਧ ਉੱਤੇ ਅਟਕੀਆਂ ਹੋਈਆਂ ਰਾਜਸਥਾਨ ਤੇ ਮੱਧ ਪ੍ਰਦੇਸ਼ ਦੀਆਂ ਸਰਕਾਰਾਂ ਨੂੰ ਵੀ ਕੁਝ ਮਹੀਨਿਆਂ ਵਿਚ ਡੇਗ ਲਵੇਗੀ। ਲੋਕ ਸਭਾ ਤੋਂ ਪੰਜ ਮਹੀਨੇ ਮਗਰੋਂ, ਅਕਤੂਬਰ 2019 ਵਿਚ ਹਰਿਆਣਾ ਤੇ ਮਹਾਂਰਾਸ਼ਟਰ ਦੀਆਂ ਅਸੈਂਬਲੀ ਚੋਣਾਂ ਆ ਗਈਆਂ। ਲੋਕ ਸਭਾ ਦੇ ਨਤੀਜਿਆਂ ਦੀ ਬੇਦਿਲ ਕੀਤੀ ਹੋਈ ਕਾਂਗਰਸ ਦੇ ਸਿਖਰੀ ਆਗੂਆਂ ਨੇ ਤਾਂ ਚੋਣ-ਪਿੜ ਤੋਂ ਲਾਂਭੇ ਰਹਿ ਕੇ ਜਿਵੇਂ ਪਹਿਲਾਂ ਹੀ ਹਾਰ ਕਬੂਲ ਕਰ ਲਈ। ਜਦੋਂ ਨਤੀਜੇ ਆਏ ਤਾਂ ਕਾਂਗਰਸ ਨੂੰ ਸਭ ਦੀਆਂ ਆਸਾਂ ਤੋਂ ਵੱਧ ਸੀਟਾਂ ਤਾਂ ਮਿਲੀਆਂ ਹੀ, ਇਹ ਰਾਇ ਵੀ ਆਮ ਹੋ ਗਈ ਕਿ ਜੇ ਕਾਂਗਰਸ ਹਿੰਮਤ ਕਰਦੀ, ਨਤੀਜੇ ਕੁਝ ਹੋਰ ਹੀ ਹੁੰਦੇ। ਭਾਜਪਾ ਨੂੰ ਹਰਿਆਣੇ ਵਿਚ ਅੱਧ ਤੱਕ ਪਹੁੰਚਣ ਵਾਸਤੇ ਚੌਟਾਲਿਆਂ ਦਾ ਕੁਨਬਾ ਬਿਖਰਨ ਮਗਰੋਂ ਸਾਹਮਣੇ ਆਏ ਤੀਜੀ ਪੀੜ੍ਹੀ ਦੇ ਮੁੰਡੇ ਦੁਸ਼ਿਅੰਤ ਦੇ ਚਰਨੀਂ ਲੱਗਣਾ ਪਿਆ ਜਿਸ ਨੂੰ ਉਹਨੇ ਚੋਣ-ਪਰਚਾਰ ਵੇਲ਼ੇ ਪੂਰੇ ਪਰਿਵਾਰ ਸਮੇਤ ਪਾਣੀ ਪੀ ਪੀ ਕੇ ਭੰਡਿਆ ਸੀ। ਮਹਾਰਾਸ਼ਟਰ

ਵਿਚ ਇਸ ਤੋਂ ਵੀ ਬੁਰੀ ਹੋਈ। ਭਾਜਪਾ ਅਸੈਂਬਲੀ ਵਿਚ ਸਭ ਤੋਂ ਵੱਡੀ ਧਿਰ ਹੋਣ ਦੇ ਬਾਵਜੂਦ ਸਰਕਾਰ ਬਣਾਉਣ ਤੋਂ ਅਸਮਰੱਥ ਤਾਂ ਰਹੀ ਹੀ, ਆਪਣੀ ਸਭ ਤੋਂ ਪੁਰਾਣੀ ਗਠਬੰਧਨੀ ਪਾਰਟੀ, ਸ਼ਿਵ ਸੈਨਾ ਨੂੰ ਵੀ ਗੁਆ ਬੈਠੀ। ਹੋਰ ਦੋ ਮਹੀਨਿਆਂ ਮਗਰੋਂ, ਦਸੰਬਰ 2019 ਵਿਚ ਝਾਰਖੰਡ ਦੀਆਂ ਚੋਣਾਂ ਆ ਗਈਆਂ। ਹਰਿਆਣੇ ਤੇ ਮਹਾਰਾਸ਼ਟਰ ਦੀ ਹਲੂਣੀ ਹੋਈ ਕਾਂਗਰਸ ਕੁਝ ਜਾਗ ਪਈ ਅਤੇ ਸਮੇਂ ਸਿਰ ਝਾਰਖੰਡ ਮੁਕਤੀ ਮੋਰਚੇ ਨਾਲ ਪੱਕਾ ਤੇ ਪੂਰਾ ਗੱਠਜੋੜ ਬਣਾ ਕੇ ਇਹ ਰਾਜ ਵੀ ਭਾਜਪਾ ਤੋਂ ਖੋਹਣ ਵਿਚ ਸਫਲ ਹੋ ਗਈ। ਇਹ ਸੀ ਪਿਛੋਕੜ ਜਿਸ ਦੇ ਹੁੰਦਿਆਂ ਦਿੱਲੀ ਦੀਆਂ ਚੋਣਾਂ ਆਈਆਂ। ਭਾਜਪਾ ਨੂੰ ਪਤਾ ਸੀ ਕਿ ਹਾਰਾਂ ਦੀ ਇਸ ਲੜੀ ਵਿਚ ਜੇ ਦਿੱਲੀ ਵੀ ਜੁੜ ਜਾਂਦੀ ਹੈ, ਤਾਂ ਇਸ ਸਾਲ ਅਤੇ ਅਗਲੇ ਸਾਲ ਹੋਣ ਵਾਲ਼ੀਆਂ ਮਹੱਤਵਪੂਰਨ ਅਸੈਂਬਲੀ ਚੋਣਾਂ ਉੱਤੇ ਉਹਦੇ ਲਈ ਕਾਲ਼ਾ ਪਰਛਾਵਾਂ ਪੈ ਸਕਦਾ ਹੈ। ਇਸੇ ਸਾਲ ਨਵੰਬਰ ਵਿਚ ਹੋਣ ਵਾਲੀਆਂ ਬਿਹਾਰ ਦੀਆਂ ਚੋਣਾਂ ਵਿਚ ਨਤੀਸ਼ ਕੁਮਾਰ ਨੂੰ "ਛੋਟਾ ਭਾਈ" ਬਣਾਉਣ ਦੀ ਇੱਛੁਕ ਭਾਜਪਾ ਨੂੰ ਹੁਣ ਵਾਂਗ ਆਪ ਹੀ ਇਸੇ ਭੂਮਿਕਾ ਵਿਚ ਰਹਿਣਾ ਪੈ ਸਕਦਾ ਹੈ। ਅਗਲੇ ਸਾਲ ਪੱਛਮੀ ਬੰਗਾਲ ਵਿਚੋਂ ਮਮਤਾ ਬੈਨਰਜੀ ਨੂੰ ਟੱਕਰ ਦੇਣੀ ਕੇਜਰੀਵਾਲ ਜਿੰਨੀ ਹੀ ਅਸੰਭਵ ਹੋ ਸਕਦੀ ਹੈ। ਅਗਲੇ ਸਾਲ ਹੀ ਦੱਖਣ ਵਿਚ ਕੇਰਲਾ ਤੇ ਤਾਮਿਲਨਾਡੂ ਦੀਆਂ ਚੋਣਾਂ ਹਨ, ਜਿਥੇ ਪੈਰ-ਧਰਾਵਾ ਕਰਨਾ ਭਾਜਪਾ ਲਈ ਪੂਰੀ ਵਾਹ ਲਾਉਣ ਦੇ ਬਾਵਜੂਦ ਮਿਰਗ-ਜਲ ਸਿੱਧ ਹੋ ਰਿਹਾ ਹੈ। ਉਹਨਾਂ ਰਾਜਾਂ ਵਿਚ ਉਹਦੇ ਲਈ ਮੁਸ਼ਕਿਲ ਹੋਰ ਵਧ ਜਾਣੀ ਹੈ। ਦਿੱਲੀ ਸ਼ਹਿਰ-ਰਾਜ ਅਸੈਂਬਲੀ ਦੇ ਹੁੰਦਿਆਂ-ਸੁੰਦਿਆਂ ਅਰਧ-ਰਾਜ ਹੈ। ਇਸ ਦਾ ਮੁੱਖ ਮੰਤਰੀ ਅਧਿਕਾਰਾਂ ਪੱਖੋਂ ਬਿਲਕੁਲ ਹੱਥਲ ਤੇ ਨਿਤਾਣਾ ਹੈ। ਸਕੂਲਾਂ-ਕਾਲਜਾਂ ਤੇ ਸਿਹਤ-ਸੇਵਾਵਾਂ ਲਈ ਲੋੜੀਂਦੀ ਜ਼ਮੀਨ ਕੇਂਦਰ ਕੋਲ ਹੈ। ਨਤੀਜੇ ਵਜੋਂ ਨਵੇਂ ਸਕੂਲ ਉਸਾਰਨ ਦੀ ਥਾਂ ਪੁਰਾਣੇ ਸਕੂਲਾਂ ਵਿਚ ਹੀ ਹਜ਼ਾਰਾਂ ਨਵੇਂ ਕਮਰੇ ਬਣਾ ਕੇ ਹਾਲਤ ਸੁਧਾਰਨੀ ਪੈ ਰਹੀ ਹੈ। ਮੁਹੱਲਾ ਕਲਿਨਿਕਾਂ ਲਈ ਕਮਰੇ ਕਿਰਾਏ ਉੱਤੇ ਲਏ ਜਾ ਰਹੇ ਹਨ। ਅਮਨ-ਕਾਨੂੰਨ ਲਈ ਜ਼ਿੰਮੇਵਾਰ ਪੁਲੀਸ ਕੇਂਦਰ ਅਧੀਨ ਹੈ ਜੋ ਚੋਣਾਂ ਦੇ ਦਿਨਾਂ ਵਿਚ ਸ਼ਾਹੀਨ ਬਾਗ ਨੇੜੇ ਗੋਲੀ ਚਲਾਉਣ ਵਾਲ਼ੇ ਨੂੰ ਪੂਰੇ ਪਰਿਵਾਰ ਤੇ ਆਂਢ-ਗੁਆਂਢ ਦੇ ਇਨਕਾਰ ਦੇ ਬਾਵਜੂਦ ਨੇਮ-ਕਾਨੂੰਨ ਦੇ ਵਿਰੁੱਧ ਜਾ ਕੇ ਆਮ ਆਦਮੀ ਪਾਰਟੀ ਦਾ ਬੰਦਾ ਐਲਾਨ ਦਿੰਦੀ ਹੈ। ਦਿੱਲੀ ਦੇ ਤਿੰਨੇ ਮਿਉਂਸਿਪਲ ਕਾਰਪੋਰੇਸ਼ਨ, ਦਿੱਲੀ ਦੇ ਵਿਕਾਸ ਲਈ ਜਿਨ੍ਹਾਂ ਨਾਲ ਤਾਲਮੇਲ ਜ਼ਰੂਰੀ ਹੈ, ਭਾਜਪਾ ਅਧੀਨ ਹਨ। ਉਹ ਕੇਜਰੀਵਾਲ ਸਰਕਾਰ ਨਾਲ ਸਹਿਯੋਗ ਤੋਂ ਪੂਰੀ ਤਰ੍ਹਾਂ ਇਨਕਾਰੀ ਤਾਂ ਹਨ ਹੀ, ਆਪਣੀਆਂ ਅਸਫਲਤਾਵਾਂ ਵੀ ਗੋਦੀ ਮੀਡੀਆ ਦੀ ਮਦਦ ਨਾਲ ਦਿੱਲੀ ਸਰਕਾਰ ਦੇ ਸਿਰ ਮੜ੍ਹਦੇ ਰਹਿੰਦੇ ਹਨ। ਇਹਦੇ ਨਾਲ ਹੀ ਗੋਦੀ ਮੀਡੀਆ ਦਿੱਲੀ ਸਰਕਾਰ ਦੀਆਂ ਸਫਲਤਾਵਾਂ ਬਾਰੇ ਕੁਝ ਆਖਣ ਤੋਂ ਮੁਕੰਮਲ ਇਨਕਾਰੀ ਰਹਿੰਦਾ ਹੈ। ਸਭ ਤੋਂ ਵੱਡੀ ਗੱਲ ਸਰਕਾਰੀ ਅਮਲਾ-ਫ਼ੈਲਾ ਵੀ ਮੁੱਖ ਮੰਤਰੀ ਦੇ ਅਧੀਨ ਨਹੀਂ, ਕੇਂਦਰ ਦੇ ਪ੍ਰਤੀਨਿਧ, ਉਪ-ਰਾਜਪਾਲ ਦੇ ਅਧੀਨ ਹੈ। ਮੁੱਖ ਮੰਤਰੀ ਜੇ ਚਾਹੇ ਵੀ, ਕਿਸੇ ਦਫਤਰ ਦੇ ਸੇਵਾਦਾਰ ਦੀ ਬਦਲੀ ਵੀ ਨਹੀਂ ਕਰ ਸਕਦਾ।

ਚੋਣਾਂ ਅਜਿਹੀ "ਨਿਤਾਣੀ-ਨਿਮਾਣੀ" ਗੱਦੀ ਲਈ ਸਨ ਪਰ ਉਹਨਾਂ ਦਾ ਮਹੱਤਵ ਉਪਰੋਕਤ ਸਭ ਰਾਜਾਂ ਨਾਲੋਂ ਵੱਧ ਬਣ ਗਿਆ। ਭਾਜਪਾ ਲਈ ਕੇਜਰੀਵਾਲ ਸਰਕਾਰ ਨੂੰ ਹਰਾਉਣਾ ਬੇਹੱਦ ਜ਼ਰੂਰੀ ਹੋ ਗਿਆ। ਕੇਜਰੀਵਾਲ ਵਰਗਾ ਛੋਟਾ ਆਦਮੀ ਮੋਦੀ ਜੀ ਵਰਗੇ ਸਵੈਥਾਪੇ ਸ਼ਕਤੀਸ਼ਾਲੀ ਸੰਸਾਰ ਆਗੂ ਦੀ ਰਾਜਧਾਨੀ ਵਿਚ ਹਿੱਕ ਉੱਤੇ ਬੈਠ ਕੇ ਮੂੰਗੀ ਦਲ ਰਿਹਾ ਸੀ। ਦੂਜੀ ਗੱਲ, ਸਭ ਪ੍ਰਬੰਧਕੀ ਰੁਕਾਵਟਾਂ ਪਾਰ ਕਰਦਿਆਂ ਕੇਜਰੀਵਾਲ ਨੇ ਸਿੱਖਿਆ ਤੇ ਸਿਹਤ ਸੇਵਾਵਾਂ ਵਿਚ ਅਜਿਹੇ ਸੁਧਾਰ ਕੀਤੇ ਹਨ ਕਿ ਬਦੇਸੀ ਪ੍ਰਤੀਨਿਧ, ਇਥੋਂ ਤੱਕ ਕਿ ਸੰਯੁਕਤ ਰਾਸਟਰ ਦੇ ਪ੍ਰਤੀਨਿਧ ਸਕੂਲ ਤੇ ਮੁਹੱਲਾ ਕਲਿਨਿਕ ਦੇਖ ਕੇ ਭਰਪੂਰ ਪ੍ਰਸੰਸਾ ਕਰਨ ਲਗਦੇ ਹਨ। ਗੈਰ-ਭਾਜਪਾਈ ਰਾਜਾਂ ਦੇ ਸਿੱਖਿਆ ਮੰਤਰੀ ਤੇ ਸਿਹਤ ਮੰਤਰੀ ਕੇਜਰੀਵਾਲ ਮਾਡਲ ਦੇਖਣ ਹੀ ਨਹੀਂ ਆਉਂਦੇ ਸਗੋਂ ਵਾਪਸ ਜਾ ਕੇ ਇਹਨੂੰ ਲਾਗੂ ਕਰਨ ਦਾ ਐਲਾਨ ਵੀ ਕਰਦੇ ਹਨ। ਸੋਟੀ ਨਾਲ ਬੰਨ੍ਹੀ ਗਾਜਰ ਦਿਖਾ ਕੇ ਗਧੇ ਨੂੰ ਤੋਰੀ ਜਾਣ ਵਾਲੀ ਕਥਾ ਵਾਂਗ ਜਿਹੜੇ ਗਰੀਬ ਲਾਰਿਆਂ ਦੀ ਸਿਆਸਤ ਦੇ ਆਦੀ ਹੋ ਚੁੱਕੇ ਸਨ, ਕੇਜਰੀਵਾਲ ਨੇ ਉਹਨਾਂ ਨੂੰ ਸ਼ਾਨਦਾਰ ਸਕੂਲ, ਮੁਫ਼ਤ ਇਲਾਜ, ਮੁਫ਼ਤ ਪਾਣੀ ਤੇ ਬਿਜਲੀ ਦੇ ਕੇ ਉਹਨਾਂ ਦੇ ਜੀਵਨ ਵਿਚ ਵੱਡੀ ਤਬਦੀਲੀ ਲਿਆ ਦਿੱਤੀ ਸੀ। ਇਸ ਦਾ "ਮਾੜਾ ਨਤੀਜਾ" ਇਹ ਨਿਕਲਿਆ ਕਿ ਰੱਬ ਦੇ ਭਰੋਸੇ ਰਹਿਣ ਵਾਲ਼ੇ ਲੋਕ ਵੋਟ ਧਰਮ ਜਾਂ ਜਾਤ ਦੀ ਥਾਂ ਕੰਮ ਦੇ ਆਧਾਰ ਉੱਤੇ ਦੇਣ ਦੀ ਲੋੜ ਸਮਝਣ ਲੱਗ ਪਏ ਅਤੇ ਭਾਜਪਾ ਨੂੰ ਆਪਣੇ ਸੂਬਿਆਂ ਦੀ ਇਹਨਾਂ ਖੇਤਰਾਂ ਦੀ ਹਾਲਤ ਦੱਸਣ ਲਈ ਵੰਗਾਰਿਆ ਜਾਣ ਲਗਿਆ।

ਪਿਛਲੇ ਸਾਲ ਸੱਤੇ ਦੀਆਂ ਸੱਤੇ ਲੋਕ ਸਭਾ ਸੀਟਾਂ ਜਿੱਤਣ ਵਾਲੀ ਭਾਜਪਾ ਲਈ ਦਿੱਲੀ ਦੀਆਂ ਚੋਣਾਂ ਜ਼ਿੰਦਗੀ-ਮੌਤ ਦਾ ਸਵਾਲ ਬਣ ਗਈਆਂ। ਉਹਨੇ ਆਪਣੀ ਪੂਰੀ ਸ਼ਕਤੀ ਇਹਨਾਂ ਚੋਣਾਂ ਵਿਚ ਝੋਕ ਦਿੱਤੀ। ਅਜਿਹਾ 2014 ਤੋਂ ਮਗਰੋਂ ਦੇ ਪੂਰੇ ਸਮੇਂ ਵਿਚ ਕਿਸੇ ਹੋਰ ਰਾਜ ਦੀਆਂ ਚੋਣਾਂ ਵਿਚ ਨਹੀਂ ਸੀ ਹੋਇਆ। ਇਕ ਦੂਜੇ ਨੂੰ ਦੇਖ ਨਾ ਸੁਖਾਂਦੇ ਦਿੱਲੀ ਦਾ ਮੁੱਖ ਮੰਤਰੀ ਬਣਨ ਦੇ ਅੱਧੀ ਦਰਜਨ ਚਾਹਵਾਨਾਂ ਨੂੰ ਪਿੱਛੇ ਸੁਟਦਿਆਂ ਚੋਣਾਂ ਮੋਦੀ ਦੇ ਨਾਂ ਉੱਤੇ ਅਤੇ "ਦਿੱਲੀ ਚਲੇ ਮੋਦੀ ਕੇ ਸਾਥ" ਦੇ ਨਾਅਰੇ ਨਾਲ ਲੜੀਆਂ ਗਈਆਂ ਅਤੇ ਪੂਰੀ ਕਮਾਨ ਅਮਿਤ ਸ਼ਾਹ ਨੇ ਆਪਣੇ ਹੱਥ ਲੈ ਲਈ। ਨਰਿੰਦਰ ਮੋਦੀ ਨੇ ਦੋ ਰੈਲੀਆਂ ਕੀਤੀਆ ਪਰ ਅਮਿਤ ਸ਼ਾਹ ਨੇ 50, ਭਾਜਪਾ ਪ੍ਰਧਾਨ ਨੱਡਾ ਨੇ 44 ਅਤੇ ਦਿੱਲੀ ਦੇ ਪ੍ਰਧਾਨ ਮਨੋਜ ਤਿਵਾੜੀ ਨੇ 74 ਰੋਡਸ਼ੋਅ ਤੇ ਰੈਲੀਆਂ ਕੀਤੀਆਂ। ਆਪਣੀ ਵਿਸ਼ੇਸ਼ ਭਾਸ਼ਾ ਨਾਲ ਯੋਗੀ ਅਦਿੱਤਿਆਨਾਥ ਨੇ 16 ਅਤੇ ਸਿਮ੍ਰਤੀ ਇਰਾਨੀ ਨੇ 26 ਰੈਲੀਆਂ ਕੀਤੀਆਂ।

ਸਾਰੇ ਮੁੱਖ ਮੰਤਰੀ ਤੇ ਕੇਂਦਰੀ ਮੰਤਰੀ ਮੈਦਾਨ ਵਿਚ ਨਿੱਤਰ ਆਏ। ਦੋ ਸੌ ਸੰਸਦ ਮੈਂਬਰਾਂ ਨੂੰ ਸਾਰੀ ਦਿੱਲੀ ਵੰਡ ਦਿੱਤੀ ਗਈ। ਸ਼ਾਹ ਮੁਹੰਮਦ ਨੇ ਸਿੱਖਾਂ ਅਤੇ ਅੰਗਰੇਜ਼ਾਂ ਦੀ ਲੜਾਈ ਬਾਰੇ ਲਿਖਿਆ ਸੀ, "ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਪਾਤਸ਼ਾਹੀ ਫ਼ੌਜਾਂ ਭਾਰੀਆਂ ਨੀ।" ਇਥੇ ਮਾਮਲਾ ਉਲਟਾ ਸੀ। ਇਕ ਪਾਸੇ ਭਾਜਪਾ ਦਾ ਪੂਰਾ ਦਲ-ਬਲ ਸੀ ਅਤੇ ਪਿੱਠ ਉੱਤੇ ਪੂਰਾ ਗੋਦੀ ਮੀਡੀਆ ਸੀ। ਦੂਜੇ ਪਾਸੇ ਕੇਜਰੀਵਾਲ ਤੇ ਸਿਰਫ਼ ਕੇਜਰੀਵਾਲ ਸੀ। ਭਾਜਪਾ ਕੋਲ ਕੇਜਰੀਵਾਲ ਦੇ ਲੋਕ-ਭਲਾਈ ਦੇ ਕੰਮਾਂ ਦਾ ਕੋਈ ਜਵਾਬ ਨਹੀਂ ਸੀ। ਇਸ ਲਈ ਉਹਨੂੰ ਵਿਕਾਸ ਦੇ ਮੁੱਦੇ ਉੱਤੇ ਚੋਣ ਲੜਨਾ ਵਾਰਾ ਨਹੀਂ ਸੀ ਖਾਂਦਾ। ਉਹਨੇ ਪੂਰਾ ਜ਼ੋਰ ਹਿੰਦੂ-ਮੁਸਲਮਾਨ ਉੱਤੇ ਲਾ ਦਿੱਤਾ। ਸ਼ਾਹੀਨ ਬਾਗ ਨੂੰ ਪਾਕਿਸਤਾਨ ਐਲਾਨਿਆ ਗਿਆ, ਫੇਰ ਚੋਣਾਂ ਨੂੰ ਦੇਸ਼ਭਗਤ ਭਾਜਪਾ ਅਤੇ ਸ਼ਾਹੀਨ ਬਾਗ ਵਾਲੀ, ਪਾਕਿਸਤਾਨ ਦੀ ਬੋਲੀ ਬੋਲਣ ਵਾਲੀ, ਸ਼ਾਹੀਨ ਬਾਗ ਵਾਲਿਆਂ ਨੂੰ ਬਰਿਆਨੀ ਖੁਆਉਣ ਵਾਲੀ ਆਮ ਆਦਮੀ ਪਾਰਟੀ ਵਿਚਕਾਰ ਯੁੱਧ ਬਣਾਇਆ ਗਿਆ। ਮੰਤਰੀ ਦੇਸ਼ ਦੇ ਗੱਦਾਰਾਂ ਨੂੰ ਗੋਲੀਆਂ ਮਾਰਨ ਦੇ ਸੱਦੇ ਦੇਣ ਲੱਗੇ। ਕੇਜਰੀਵਾਲ ਨੇ ਪਰ ਸਿਆਣਪ ਤੋਂ ਕੰਮ ਲਿਆ। ਉਹਨੇ ਭਾਜਪਾ ਦੀ ਚਾਲ-ਚਲਾਕੀ ਵਿਚ ਫਸਣ ਤੋਂ ਉੱਕਾ ਹੀ ਇਨਕਾਰ ਕਰ ਕੇ ਤੇ ਪਾਸਾ ਵੱਟ ਕੇ ਵੋਟਰਾਂ ਨੂੰ ਵਾਰ ਵਾਰ ਸਿਰਫ਼ ਤੇ ਸਿਰਫ਼ ਆਪਣੇ ਕੰਮਾਂ ਦਾ ਚੇਤਾ ਕਰਵਾਇਆ ਅਤੇ ਭਾਜਪਾ ਨੂੰ ਵਿਕਾਸ ਬਾਰੇ ਬਹਿਸ ਕਰਨ ਲਈ ਤੇ ਵਿਕਾਸ ਦੇ ਮੁੱਦੇ ਉੱਤੇ ਚੋਣ ਲੜਨ ਲਈ ਵੰਗਾਰਿਆ। ਅਜਿਹੇ ਘਮਸਾਨ ਵਿਚ ਭਾਜਪਾ ਦਾ ਕੁਝ ਸੀਟਾਂ ਵਧਾ ਲੈਣਾ ਕੋਈ ਅਲੋਕਾਰ ਗੱਲ ਨਹੀਂ। ਆਪਣੀ ਹਾਰ ਦਾ ਉਹਨੂੰ ਸ਼ੁਰੂ ਤੋਂ ਹੀ ਪਤਾ ਸੀ। ਵੋਟਾਂ ਦੀ ਗਿਣਤੀ ਸ਼ੁਰੂ ਹੋਣ ਦੇ ਨਾਲ ਹੀ ਭਾਜਪਾ ਦੇ ਮੁੱਖ ਦਫ਼ਤਰ ਅੱਗੇ ਅਮਿਤ ਸ਼ਾਹ ਦੀ ਵੱਡੀ ਤਸਵੀਰ ਨਾਲ ਲਗਿਆ "ਸੰਤ-ਵਾਣੀ" ਵਾਲਾ ਇਹ ਬੋਰਡ ਭਾਜਪਾ ਦੀ ਹੋਣ ਵਾਲੀ ਹਾਰ ਦਾ ਇਕਬਾਲ ਹੀ ਸੀ, "ਵਿਜੈ ਸੇ ਹਮ ਅਹਿੰਕਾਰੀ ਨਹੀਂ ਹੋਤੇ ਔਰ ਪਰਾਜੈ ਸੇ ਹਮ ਨਿਰਾਸ਼ ਨਹੀਂ ਹੋਤੇ।" ਨਿਰਾਸ਼ ਤਾਂ ਭਾਜਪਾ ਹੋਵੇਗੀ ਹੀ, ਪਰ ਦੇਖਣਾ ਇਹ ਹੈ ਕਿ ਉਹ ਦਿੱਲੀ ਵਿਚ ਸਿਖਰ ਉੱਤੇ ਪਹੁੰਚਾਈ ਦੇਸ-ਪਾੜੂ ਨਫ਼ਰਤੀ ਨੀਤੀ ਬਾਰੇ ਸੋਚ-ਵਿਚਾਰ ਕਰਦੀ ਹੈ ਕਿ ਨਹੀਂ। ਜਿਥੋਂ ਤੱਕ ਆਮ ਆਦਮੀ ਪਾਰਟੀ ਦਾ ਸੰਬੰਧ ਹੈ, ਉਹਦੇ ਪੰਜ ਸਾਲਾਂ ਵਿਚ ਕੀਤੇ ਲੋਕ-ਭਲਾਈ ਦੇ ਕੰਮਾਂ, ਚੋਣ ਲੜਨ ਦੇ ਤਰੀਕੇ ਅਤੇ ਸ਼ਾਨਦਾਰ ਜਿੱਤ ਨੂੰ ਤਾਂ ਹਰ ਹੋਸ਼ਮੰਦ ਆਦਮੀ ਮੁਬਾਰਕ ਕਹੇਗਾ ਹੀ।

ਸੰਪਰਕ: 011-42502364

# ਨਾਗਰਿਕਤਾ ਸੋਧ ਕਾਨੂੰਨ ਖ਼ਿਲਾਫ਼ ਨਿੱਤਰੀਆਂ ਜਨਤਕ ਜਥੇਬੰਦੀਆਂ

ਮਾਲੇਰਕੋਟਲਾ:ਪੰਜਾਬ ਦੀਆਂ ਦਰਜਨ ਦੇ ਕਰੀਬ ਸੰਘਰਸ਼ਸ਼ੀਲ ਜਨਤਕ ਜਥੇਬੰਦੀਆਂ ਵੱਲੋਂ ਸੀਏਏ, ਐੱਨਆਰਸੀ ਤੇ ਐੱਨਪੀਆਰ ਖ਼ਿਲਾਫ਼ ਮਾਲੇਰ ਕੋਟਲਾ 'ਚ ਵਿਸ਼ਾਲ ਰੋਸ ਮਾਰਚ ਕੀਤਾ ਗਿਆ। ਭਾਰਤੀ ਕਿਸਾਨ ਯੂਨੀਅਨ ਏਕਤਾ (ਉਗਰਾਹਾਂ) ਦੇ ਮਹਿਲਾ ਵਿੰਗ ਦੀ ਆਗੂ ਹਰਿੰਦਰ ਕੌਰ ਬਿੰਦੂ ਤੇ ਜਥੇਬੰਦੀ ਦੇ ਸੂਬਾ ਪ੍ਰਧਾਨ ਜੋਗਿੰਦਰ ਸਿੰਘ ਉਗਰਾਹਾਂ ਦੀ ਅਗਵਾਈ 'ਚ ਹਜ਼ਾਰਾਂ ਕਿਸਾਨ ਔਰਤਾਂ ਦੇ ਕਾਫ਼ਲੇ ਦਾ ਸਰਹਿੰਦੀ ਦਰਵਾਜ਼ੇ ਪੁੱਜਣ 'ਤੇ ਸ਼ਗੁਫਤਾ, ਜ਼ਰਕਾ ਜ਼ਾਫਰੀ ਤੇ ਜੁਆਇੰਟ ਐਕਸ਼ਨ ਕਮੇਟੀ ਦੇ ਆਗੂਆਂ ਨੇ ਭਰਵਾਂ ਸਵਾਗਤ ਕੀਤਾ।

ਇਸ ਤੋਂ ਪਹਿਲਾਂ ਸਰਹਿੰਦੀ ਦਰਵਾਜ਼ੇ ਮੁਸਲਿਮ ਔਰਤਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਕੈਬਨਿਟ ਮੰਤਰੀ ਰਜ਼ੀਆ ਸੁਲਤਾਨਾ ਨੇ ਕਿਹਾ ਕਿ ਕਾਂਗਰਸ, ਧਰਮ ਨਿਰਪੱਖ ਤੇ ਦੇਸ਼ ਦੀ ਏਕਤਾ ਤੇ ਅਖੰਡਤਾ ਦੀ ਮੁਦੱਈ ਪਾਰਟੀ ਹੈ, ਜੋ ਹਰ ਵਰਗ ਦੇ ਹਿੱਤਾਂ ਦੀ ਪਹਿਰੇਦਾਰੀ ਕਰਦੀ ਆ ਰਹੀ ਹੈ। ਕਾਂਗਰਸ ਪਾਰਟੀ ਦੇਸ਼ ਦੀ ਫ਼ਿਰਕੂ ਏਕਤਾ, ਧਰਮ ਨਿਰਪੱਖ ਸਰੂਪ ਨੂੰ ਬਰਕਰਾਰ ਰੱਖਣ ਅਤੇ ਸੰਵਿਧਾਨ ਦੀ ਰਾਖੀ ਲਈ ਆਪਣੇ ਯਤਨ ਜਾਰੀ ਰੱਖੇਗੀ। ਉਨ੍ਹਾਂ ਕਿਹਾ ਕਿ ਪੰਜਾਬ ਸਮੇਤ ਹੋਰ ਕਾਂਗਰਸ ਸ਼ਾਸਤ ਰਾਜਾਂ 'ਚ ਨਾਗਰਿਕਤਾ ਸੋਧ ਕਾਨੂੰਨ ਲਾਗੂ ਕਰਨ ਲਈ ਮਤੇ ਪਾਸ ਕੀਤੇ ਗਏ ਹਨ। ਇਸ ਕਾਨੂੰਨ ਨੂੰ ਪੰਜਾਬ 'ਚ ਲਾਗੂ ਨਹੀਂ ਕੀਤਾ ਜਾਵੇਗਾ। ਉਨ੍ਹਾਂ ਅਕਾਲੀ ਦਲ 'ਤੇ ਨਿਸ਼ਾਨਾ ਵਿੰਨ੍ਹਦਿਆਂ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਉਨ੍ਹਾਂ ਸਿਆਸੀ ਧਿਰਾਂ ਤੋਂ ਸੁਚੇਤ ਰਹਿਣ ਜੋ ਦਿੱਲੀ ਜਾ ਕੇ ਹੋਰ ਤੇ ਪੰਜਾਬ 'ਚ ਆ ਕੇ ਹੋਰ ਬੋਲੀ ਬੋਲਦੇ ਹਨ। ਉਪਰੰਤ ਮੁਸਲਿਮ ਔਰਤਾਂ ਅਤੇ ਕਿਸਾਨ ਔਰਤਾਂ ਨੇ ਸ਼ਹਿਰ ਅੰਦਰ ਰੋਸ ਮਾਰਚ ਕੀਤਾ। ਸੱਟਾ ਚੌਕ 'ਚ ਰੋਸ ਮਾਰਚ ਦੀ ਸਮਾਪਤੀ ਮੌਕੇ ਕਿਸਾਨ ਯੂਨੀਅਨ ਦੀ ਔਰਤ ਵਿੰਗ ਦੀ ਆਗੂ ਹਰਿੰਦਰ ਕੌਰ ਬਿੰਦੂ ਨੇ ਕਿਹਾ ਕਿ ਭਾਜਪਾ ਹਕੂਮਤ ਦੀਆਂ ਦੇਸ਼ 'ਚ ਫ਼ਿਰਕੂ ਵੰਡੀਆਂ ਪਾਉਣ ਦੀਆਂ ਚਾਲਾਂ ਨੂੰ ਕਾਮਯਾਬ ਨਹੀਂ ਹੋਣ ਦਿੱਤਾ ਜਾਵੇਗਾ।

ਉਨ੍ਹਾਂ ਨਾਗਰਿਕਤਾ ਸੋਧ ਕਾਨੂੰਨ, ਐੱਨਆਰਸੀ ਤੇ ਐੱਨਪੀਆਰ ਰਾਹੀਂ ਫ਼ਿਰਕੂ ਅਮਨ ਨੂੰ ਲਾਂਬੂ ਲਾਉਣ ਦੇ ਮਨਸੂਬਿਆਂ ਨੂੰ ਮਾਤ ਦੇਣ ਲਈ ਮੁਸਲਿਮ ਭਾਈਚਾਰੇ ਖ਼ਾਸ ਕਰਕੇ ਮੁਸਲਿਮ ਔਰਤਾਂ ਵੱਲੋਂ ਮੈਦਾਨ 'ਚ ਡਟਣ ਦੀ ਸ਼ਲਾਘਾ ਕੀਤੀ। ਉਨ੍ਹਾਂ ਕਿਹਾ ਕਿ ਨਾਗਰਿਕਤਾ ਸੋਧ ਕਾਨੂੰਨ ਜਮਹੂਰੀ ਤੇ ਧਰਮ ਨਿਰਪੱਖ ਕਦਰਾਂ ਕੀਮਤਾਂ ਦੀ ਘੋਰ ਉਲੰਘਣਾ ਕਰਦਾ ਹੈ। ਜੋਗਿੰਦਰ ਸਿੰਘ ਉਗਰਾਹਾਂ ਨੇ ਕਿਹਾ ਕਿ ਜੰਗ-ਏ-ਆਜ਼ਾਦੀ 'ਚ ਸੰਘ ਦੀ ਕੋਈ ਕੋਈ ਭੂਮਿਕਾ ਨਹੀਂ ਹੈ। ਸੰਘ ਪਰਿਵਾਰ ਅੰਗਰੇਜ਼ਾਂ ਦੀ ਤਰਜ਼ 'ਤੇ ਦੇਸ਼ ਵਾਸੀਆਂ ਨੂੰ ਧਰਮ ਦੇ ਆਧਾਰ 'ਤੇ ਵੰਡ ਕੇ ਰਾਜ ਕਾਇਮ ਰੱਖਣਾ ਚਾਹੁੰਦਾ ਹੈ। ਦੇਸ਼ ਦੇ ਹਾਕਮਾਂ ਨੂੰ 1947 ਦਾ ਇਤਿਹਾਸ ਨਹੀਂ ਦੁਹਰਾਉਣ ਦਿੱਤਾ ਜਾਵੇਗਾ। ਉਨ੍ਹਾਂ ਇਸ ਕਾਨੂੰਨ ਦਾ ਵਿਰੋਧ ਕਰਦੇ ਲੋਕਾਂ ਸਮੇਤ ਜਾਮੀਆ ਮਿਲੀਆ ਤੇ ਜੇਐੱਨਯੂ ਦੇ ਵਿਦਿਆਰਥੀਆਂ 'ਤੇ ਪੁਲੀਸ ਤੇ ਨਕਾਬਪੋਸ਼ ਗੁੰਡਿਆਂ ਵੱਲੋਂ ਗੋਲੀ ਚਲਾਉਣ ਦੀ ਸਖ਼ਤ ਨਿਖੇਧੀ ਕਰਦਿਆਂ ਕਿਹਾ ਕਿ ਭਾਜਪਾ ਹਕੂਮਤ ਦੇ ਇਹ ਕਦਮ ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣ ਦੇ ਮਨਸੂਬਿਆਂ ਦਾ ਹਿੱਸਾ ਹਨ।

## ਦਿੱਲੀ ਚੋਣਾਂ ਦੇ ਨਤੀਜਿਆਂ ਪਿਛੋਂ


ਸਿਰਫ਼ ਵਿਕਾਸ ਕਾਰਜ ਕੰਮ ਆਉਣਗੇ, ਇਹ ਸੀਏਏ, ਐੱਨਆਰਸੀ, ਐੱਨਪੀਆਰ ਨੂੰ ਲੋਕ ਨਕਾਰ ਦੇਣਗੇ

-ਮਮਤਾ


ਖੇਤਰੀ ਪਾਰਟੀਆਂ ਇਕੱਠੀਆਂ ਹੋਣ, ਦੇਸ਼ 'ਚ 'ਤਬਦੀਲੀ ਦੀ ਹਵਾ' ਚੱਲ ਰਹੀ ਹੈ।

-ਸ਼ਰਦ ਪਵਾਰ


ਦਿੱਲੀ ਦੇ ਲੋਕ ਜੋ ਮੁਲਕ ਦੇ ਸਾਰੇ ਕੋਨਿਆਂ ਤੋਂ ਹਨ, ਨੇ ਫਿਰਕੂ-ਵੰਡਪਾਊ ਏਜੰਡੇ ਨੂੰ ਨਕਾਰਿਆ।

-ਚਿਦੰਬਰਮ


ਲੋਕਾਂ ਨੇ ਦਿੱਤਾ ਫ਼ਤਵਾ ਕਿ ਦੇਸ਼ 'ਜਨ ਕੀ ਬਾਤ' ਨਾਲ ਚੱਲੇਗਾ 'ਮਨ ਕੀ ਬਾਤ' ਨਾਲ ਨਹੀਂ।

-ਊਧਵ ਠਾਕਰੇ


ਨਤੀਜਿਆਂ ਨੇ ਦਿਖਾਇਆ ਭਾਰਤੀ 'ਸਮਾਜਿਕ ਤੌਰ 'ਤੇ ਆਜ਼ਾਦ ਤੇ ਸਿਆਸੀ ਪੱਖ ਤੋਂ ਅਕਲਮੰਦ'।

-ਅਖਿਲੇਸ਼


ਦਿੱਲੀ ਨੇ 'ਗਾਲਾਂ ਤੇ ਗੋਲੀਆਂ ਦੀ ਸਿਆਸਤ' ਕਰਨ ਵਾਲੇ ਭਾਜਪਾ ਮੰਤਰੀਆਂ ਨੂੰ ਕਰਾਰਾ ਜਵਾਬ ਦਿੱਤਾ।

-ਯੇਚੁਰੀ


ਕੇਜਰੀਵਾਲ ਨੂੰ 'ਅਤਿਵਾਦੀ' ਦੱਸਣ ਵਾਲਿਆਂ ਨੂੰ ਲੋਕਾਂ ਨੇ ਸਬਕ ਸਿਖਾਇਆ।

- ਕੁਮਾਰਸਵਾਮੀ

—वरिन्द्र कौर 'माटी'

# कुड़ी दा माँ बनन तक दा सफर



अज दा दिन मेरी जिन्दगी नू बदल गया।
मेरी गुलशन दी बगिया बिच इक गुल खिड़िया
दुनियां विच मैंनु नवा खिताब मिलिया (माँ)
माँ लफज दा मैंनु मतलब समझ आया... की हुन्दी है (माँ)

पिंक फ्राक विच जदों मैं अपनी बच्ची नू गोद विच चुकया
तां माँ दा दिता इक लफ़्ज़ याद आया कि... माँ माँ जदों
कहदी सी तां बड़ा सुख पौंदी सी जदों माँ अखवाया तां
बड़ा दुःख पाया।

कदे रातां नू जागना, कदे हसना, कदे रोना बच्ची दे नाल
मैं वी बच्ची बन के रहंदी सी जिवें मेरा बचपन मुड़ के लौट आया
मैं दुःख विच वी सुख दी इक अलग अनुभूति करवांदी सी

वेखदियां ही वेखदियां ओ दिन आ गया जदों धी नूं सौरे तोरना पया,
दिल दा टुकड़ा कोई अन्दरों खिच के लै गया तां परतीत होया
धीयां तां जमदीयां होन पराईयां फेर वी हुन्दीयां तां है माँ जाइयां
(पराईयां) शब्द वल मेरा ध्यान बरबस खिचयां चला गया
अगर कुड़ियां ना हुन्दीयां तां जहान किथों अगे चलना सी
फेर ओह क्यूं है निमानियां कहलाईयां, माँ ने कहया धीये सौरे जा
सोरेयां ने कहया तू पराये घर तो आई....।

पर धी ने आसमान वल अखां कितियां होर रब्ब कोलों पूछया
मेरा की कसूर ओ रब्बा मैंनु कुड़ी क्यों बनाया...।
मैं रस्ते विच खलोती सोचदी हां, कि मेरा घर केड़ा कि जिथे मैं
खुद गुड़ियां खेलांदी सी या जिथे आके मैं गुड़िया खेलाई
ना घर मेरा ऐथे ना घर मेरा ओथे सी रब्बा
तेरी ऐह रमज मैंनू समझ ना आई...।
रब्बा तू वीं तां धीयां पैदा करके रोया होंवेगा
जमदियां धीयां दी कोई ते उपमा दिती होवेगी
जहान बनान वालया मैं सोचदी हाँ तूं (माँ) शब्द नूं

जदों वडा किता होबेगा तां मैंनू पता चलया
(माँ) ता है कुरबानियां दा नां।
फेर उसदा रूतबा दुनियां विच क्यों घटाया...।
इबादत करो इन्हा धीयां नूं कुखां बिच ना मारो?
भावी संसार दियां ऐ ही तां मातावां हन,
इंज कह कर सतकारो।

धीयां ना हुन्दीया तां ऐ जहान किवें अगे चलना सी,
मां, बहन, माता फिर किसने अखवाना सी,
जिंदगी उसदी बदल जांदी जदों उसने माँ शब्द अखवाना सी
अज दा दिन मेरी जिंदगी नूं.. बदल गया
जदों मैं माँ अखवाया सी...।

-ਕੁਲਦੀਪ ਸਿੰਘ

# ਡੀਯੂ ਵਿੱਚ ਤਰਲੋਚਨ ਸਿੰਘ ਦੀ ਸ਼ਖ਼ਸੀਅਤ ਬਾਰੇ ਸੈਮੀਨਾਰ

ਨਵੀਂ ਦਿੱਲੀ: ਸ੍ਰੀ ਗੁਰੂ ਤੇਗ ਬਹਾਦਰ ਖ਼ਾਲਸਾ ਕਾਲਜ ਦਿੱਲੀ ਯੂਨੀਵਰਸਿਟੀ ਵਿੱਚ 'ਤਰਲੋਚਨ ਸਿੰਘ: ਸ਼ਖ਼ਸੀਅਤ ਤੇ ਰਚਨਾ ਸੰਸਾਰ' ਵਿਸ਼ੇ 'ਤੇ ਸੈਮੀਨਾਰ ਅਤੇ ਪੁਸਤਕ ਲੋਕ ਅਰਪਣ ਸਮਾਗਮ ਕਰਵਾਇਆ ਗਿਆ। ਤਰਲੋਚਨ ਸਿੰਘ ਦਾ ਅਕਾਦਮਿਕ ਅਤੇ ਸਿਆਸੀ ਦੌਰ 1957 ਤੋਂ ਸ਼ੁਰੂ ਹੋਇਆ ਤੇ ਅੱਜ ਕੱਲ੍ਹ ਉਹ ਸ੍ਰੀ ਗੁਰੂ ਤੇਗ ਬਹਾਦਰ ਖ਼ਾਲਸਾ ਕਾਲਜ, ਦਿੱਲੀ ਯੂਨੀਵਰਸਿਟੀ ਦੀ ਗਵਰਨਿੰਗ ਬਾਡੀ ਦੇ ਚੇਅਰਮੈਨ ਹਨ। ਆਰੰਭ 'ਚ ਕਾਲਜ ਪ੍ਰਿੰਸੀਪਲ ਡਾ. ਜਸਵਿੰਦਰ ਸਿੰਘ ਨੇ ਤਰਲੋਚਨ ਸਿੰਘ ਦੀ ਬਹੁਪੱਖੀ ਸ਼ਖ਼ਸੀਅਤ 'ਤੇ ਚਾਨਣਾ ਪਾਇਆ ਅਤੇ ਉਨ੍ਹਾਂ ਦੇ ਪਿਛੋਕੜ ਤੋਂ ਗੱਲ ਸ਼ੁਰੂ ਕਰਦਿਆਂ ਉਨ੍ਹਾਂ ਦੇ ਜੀਵਨ ਸੰਘਰਸ਼ ਅਤੇ ਹੁਣ ਦੇ ਸਮੁੱਚੇ ਯੋਗਦਾਨ ਬਾਰੇ ਚਰਚਾ ਕੀਤੀ। ਪ੍ਰੋ. ਮਨਜੀਤ ਸਿੰਘ ਨੇ ਉਨ੍ਹਾਂ ਦੀ ਸ਼ਖ਼ਸੀਅਤ 'ਤੇ ਲੋਕ ਅਰਪਣ ਕੀਤੀ ਪੁਸਤਕ ਦੇ ਹਵਾਲੇ ਨਾਲ ਤਰਲੋਚਨ ਸਿੰਘ ਦੀ ਵਾਰਤਕ: ਸ਼ੈਲੀ ਤੇ ਸਰੋਕਾਰ ਦੇ ਨੁਕਤਿਆਂ ਨੂੰ ਯਾਦ ਕਰਦਿਆਂ ਕਿਹਾ ਕਿ ਤਰਲੋਚਨ ਸਿੰਘ ਨੇ ਇਤਿਹਾਸ ਨੂੰ ਲਿਖਿਆ ਹੀ ਨਹੀਂ ਸਗੋਂ ਇਤਿਹਾਸ ਨੂੰ ਹੰਢਾਇਆ ਵੀ ਹੈ। ਡਾ. ਵਨੀਤਾ ਨੇ ਉਨ੍ਹਾਂ ਦੀਆਂ ਲਿਖਤਾਂ ਅਤੇ ਸਿਆਸੀ ਜੀਵਨ ਬਾਰੇ ਆਪਣੇ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਤਰਲੋਚਨ ਸਿੰਘ ਦੀਆਂ ਲਿਖਤਾਂ ਨੂੰ ਪੜ੍ਹਦਿਆਂ ਹਮੇਸ਼ਾ ਇਹ ਅਹਿਸਾਸ ਹੋਇਆ ਕਿ ਕਿਤਾਬ ਲਿਖਣ ਤੋਂ ਪਹਿਲਾਂ ਉਹ ਆਪ ਬਹੁਤ ਚੰਗੇ ਪਾਠਕ ਵੀ ਹਨ।



ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਪ੍ਰਿੰਸੀਪਲ ਜਸਵਿੰਦਰ ਸਿੰਘ।

ਡਾ. ਜਸਪਾਲ ਕੌਰ ਨੇ ਕਿਹਾ ਕਿ ਤਰਲੋਚਨ ਸਿੰਘ ਇਕੋ ਸਮੇਂ ਲੇਖਕ, ਇਤਿਹਾਸਕਾਰ ਅਤੇ ਪ੍ਰਸ਼ਾਸਨਿਕ ਸ਼ਖ਼ਸੀਅਤ ਵਜੋਂ ਵਿਚਰਦੇ ਹਨ। ਡਾ. ਨਚੀਕੇਤਾ ਸਿੰਘ ਨੇ ਕਿਹਾ ਕਿ ਉਨ੍ਹਾਂ ਦੀ ਅਗਵਾਈ ਹੇਠ ਕਾਲਜ ਨੇ ਹਮੇਸ਼ਾ ਨਵੀਆਂ ਪ੍ਰਾਪਤੀਆਂ ਕੀਤੀਆਂ ਹਨ। ਅਜੈਬ ਸਿੰਘ ਚੱਠਾ, ਚੇਅਰਮੈਨ ਜਗਤ ਪੰਜਾਬੀ ਸਭਾ ਕੈਨੇਡਾ ਮੁਤਾਬਕ ਤਰਲੋਚਨ ਸਿੰਘ ਸਦਾ ਸਿੱਖ ਕੌਮ ਦੀ ਰਹਿਨੁਮਾਈ ਕਰਦੇ ਰਹੇ ਹਨ।

ਤਰਲੋਚਨ ਸਿੰਘ ਹੁਰਾਂ ਨੇ ਆਪਣੇ ਬਾਰੇ ਦੱਸਦਿਆਂ ਕਿਹਾ ਕਿ ਬੰਦੇ ਨੂੰ ਆਪਣਾ ਹੱਥਲਾ ਕੰਮ ਪੂਰੀ ਇਮਾਨਦਾਰੀ ਨਾਲ ਨੇਪਰੇ ਚਾੜ੍ਹਨਾ ਅਤੇ ਚੁਗਲੀ-ਨਿੰਦਾ ਤੋਂ ਬਚੇ ਰਹਿਣਾ ਚਾਹੀਦਾ ਹੈ। ਉਨ੍ਹਾਂ ਨੇ ਕਿਹਾ ਕਿ ਬਿਨਾਂ ਸ਼ੱਕ ਉਹ ਪੰਜਾਬ ਦੇ ਇਤਿਹਾਸ ਦਾ ਚਸ਼ਮਦੀਦ ਗਵਾਹ ਹਨ ਪਰ ਫਿਰ ਵੀ ਇਹ ਸਭ ਕੁਝ ਦੇਖਣ, ਸੁਣਨ ਅਤੇ ਕਹਿਣ ਦਾ ਹੌਸਲਾ ਗੁਰੂ ਬਖ਼ਸ਼ਿਸ਼ ਕਰ ਕੇ ਹੀ ਪ੍ਰਾਪਤ ਹੋਇਆ ਹੈ। ਇਸ ਮੌਕੇ ਡਾ. ਹਰਬੰਸ ਕੌਰ ਸਾਗੂ, ਡਾ. ਕੁਲਦੀਪ ਕੌਰ ਪਾਹਵਾ, ਡਾ. ਨਿੰਮੀ ਸਿੰਘ, ਡਾ. ਪਰਮਿੰਦਰ ਕੌਰ, ਡਾ. ਜਸਵਿੰਦਰ ਕੌਰ, ਡਾ. ਅਮੀਆਂ ਕੁੰਅਰ, ਡਾ. ਪੀ. ਐਸ. ਜੱਸਲ, ਡਾ. ਗੁਰਿੰਦਰ ਸਿੰਘ, ਡਾ. ਗੁਰਦੀਪ ਕੌਰ, ਸੁਨੀਲ ਅਤੇ ਕਰਨਜੀਤ ਕੋਮਲ, ਡਾ. ਹਰਬੰਸ ਸਿੰਘ, ਡਾ. ਸਤੀਸ਼ ਵਰਮਾ ਆਦਿ ਨੇ ਵੀ ਆਪਣੇ ਵਿਚਾਰ ਰੱਖੇ।

# ਇਸਲਾਮੋਫੋਬੀਆ ਘਟਾਉਣ ਲਈ ਯਤਨ ਹੋਣ: ਅਰੁੰਧਤੀ ਰਾਏ

ਕੋਲਕਾਤਾ: ਬੁੱਕਰ ਪੁਰਸਕਾਰ ਜੇਤੂ ਲੇਖਿਕਾ ਤੇ ਕਾਰਕੁਨ ਅਰੁੰਧਤੀ ਰਾਏ ਨੇ ਨਾਜ਼ੀ ਜਰਮਨੀ ਤੇ ਮੌਜੂਦਾ ਭਾਰਤ ਦੀ ਤੁਲਨਾ ਕਰਦਿਆਂ ਕਿਹਾ ਕਿ ਉਸ ਨੂੰ ਸਰਕਾਰ ਦੇ 'ਵੰਡੀਆਂ ਪਾਉਣ ਵਾਲੇ' ਨਾਗਰਿਕਤਾ ਕਾਨੂੰਨ ਤੇ ਤਜਵੀਜ਼ਤ ਐੱਨਆਰਸੀ ਦੀ ਖਿਲਾਫ਼ਤ ਲਈ ਸੜਕਾਂ 'ਤੇ ਉੱਤਰੇ ਵਿਦਿਆਰਥੀਆਂ ਨੂੰ ਵੇਖ ਕੇ ਵੱਡੀ ਖੁਸ਼ੀ ਹੁੰਦੀ ਹੈ। ਰਾਏ ਨੇ ਹਾਲਾਂਕਿ ਆਰਐੱਸਐੱਸ ਵੱਲੋਂ ਨੌਜਵਾਨਾਂ ਦੇ ਇਕ ਵਰਗ ਨੂੰ 'ਖਾਸ ਕੈਂਪਾਂ ਜਾਂ ਸਕੂਲਾਂ' ਵਿੱਚ ਭਰਤੀ ਕਰਕੇ ਕੀਤੇ ਜਾ ਰਹੇ 'ਘੁਸਪੈਠ' ਦੇ ਕਥਿਤ ਯਤਨਾਂ 'ਤੇ ਫਿਕਰਮੰਦੀ ਵੀ ਜ਼ਾਹਿਰ ਕੀਤੀ। ਉਹ ਇਥੇ 7ਵੇਂ ਕੋਲਕਾਤਾ ਪੀਪਲਜ਼ ਫਿਲਮ ਫੈਸਟੀਵਲ ਵਿੱਚ ਮੁੱਖ



ਵਕਤਾ ਵਜੋਂ ਬੋਲ ਰਹੀ ਸੀ।

ਰਾਏ ਨੇ ਕਿਹਾ ਕਿ 'ਇਸਲਾਮੋਫੋਬੀਆ ਨੂੰ ਘਟਾਉਣ ਲਈ ਯਤਨ ਵਿੱਢਣ ਦੀ ਲੋੜ ਹੈ।' ਲੇਖਿਕਾ ਨੇ ਕਿਹਾ ਕਿ ਸੋਧੇ ਹੋਏ ਨਾਗਰਿਕਤਾ ਐਕਟ ਨਾਲ ਸਭ ਤੋਂ ਵੱਧ ਮਾਰ ਆਰਥਿਕ ਪੱਖੋਂ ਵਿਹੂਣੇ ਤੇ ਹਾਸ਼ੀਏ 'ਤੇ ਧੱਕੇ ਮੁਸਲਮਾਨਾਂ, ਦਲਿਤਾਂ ਤੇ ਮਹਿਲਾਵਾਂ ਨੂੰ ਪਏਗੀ। ਇਸ ਦੌਰਾਨ ਨੇਤਾਜੀ ਸੁਭਾਸ਼ ਚੰਦਰ ਬੋਸ ਦੇ ਰਿਸ਼ਤੇਦਾਰ ਤੇ ਤ੍ਰਿਣਮੂਲ ਕਾਂਗਰਸ ਦੇ ਸਾਬਕਾ ਸੰਸਦ ਮੈਂਬਰ ਕ੍ਰਿਸ਼ਨ ਬੋਸ ਨੇ ਕਿਹਾ ਕਿ ਕੇਂਦਰ ਦੀ ਭਾਜਪਾ ਸਰਕਾਰ ਵੱਲੋਂ ਸੀਏਏ ਨੂੰ ਲਾਗੂ ਕਰਨ ਤੇ ਤਜਵੀਜ਼ਤ ਐੱਨਆਰਸੀ ਅਮਲ ਕਰਕੇ ਦੇਸ਼ ਵਿੱਚ 'ਖਾਨਾਜੰਗੀ ਵਾਲੇ ਹਾਲਾਤ' ਬਣਨਗੇ।

-ਦਰਸ਼ਨ ਸਿੰਘ ਪ੍ਰੀਤੀਮਾਨ

# ਜਿੰਦਗੀ ਦੀ ਵਾਟ ਮੁਕਾ ਗਏ ਦਲੀਪ ਕੌਰ ਟਿਵਾਣਾ

## ਸਤਿਗੁਰੂ ਜਗਜੀਤ ਸਿੰਘ ਪ੍ਰਤੀ ਦਲੀਪ ਕੌਰ ਟਿਵਾਣਾ ਦਾ ਕਥਨ



*ਇਕ ਕਥਾ ਪੜ੍ਹਦਿਆਂ ਰਾਜ ਭਾਗ ਤਿਆਗ ਕੇ ਜੰਗਲਾਂ ਵਿੰਚ ਭਟਕਦੇ ਜ਼ਿੰਦਗੀ ਅਤੇ ਮੌਤ ਦੇ ਅਰਥ ਤਲਾਸ਼ਦੇ ਮਹਾਤਮਾ ਬੁੱਧ ਦੀ ਜਦੋਂ ਮੈਂ ਸ਼ਕਲ ਕਿਆਸਦੀ ਹਾਂ ਤਾਂ ਪ੍ਰਾਪਤ ਕਿਸੇ ਵੀ ਮੂਰਤ ਜਾਂ ਮੂਰਤੀ ਚੋਂ ਮੈਨੂੰ ਮਹਾਤਮਾ ਬੁੱਧ ਨਹੀਂ ਦਿੱਸਦੇ। ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਵੱਲ ਤੱਕਦਿਆਂ ਮੈਨੂੰ ਲੱਗਿਆ ਮਹਾਤਮਾ ਬੁੱਧ ਹੂ-ਬ-ਹੂ ਇਹੋ ਜਿਹੇ ਹੀ ਹੋਣਗੇ। ਓਹੀ ਨੂਰਾਨੀ ਚਿਹਰਾ, ਓਹੀ ਨਿੱਕੀਆਂ ਨਿੱਕੀਆਂ ਗੱਲਾਂ ਰਾਹੀਂ ਵੱਡੇ ਵੱਡੇ ਅਰਥ ਸਮਝਾਉਣ ਵਾਲਾ ਬੁੱਧ ਇਹੋ ਜਿਹਾ ਹੀ ਤਾਂ ਹੋਵੇਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਸਿੰਘ ਜੀ ਨੂੰ ਵੇਖ ਕੇ ਮੈਨੂੰ ਲੱਗਿਆ ਕਿ ਮਹਾਂ ਬਲੀ, ਪੀਰ ਫਕੀਰ, ਸੰਤ, ਗੁਰੂ, ਰਿਸ਼ੀ ਮੁਨੀ ਇਹੋ ਜਿਹੇ ਹੀ ਤਾਂ ਹੁੰਦੇ ਹੋਣਗੇ। ਇਹ ਸੋਚਦਿਆਂ, ਤੁਹਾਡਾ ਮਨ ਆਪਣੇ ਆਪ ਸਤਿਕਾਰ ਵਿੱਚ ਝੁਕ ਜਾਂਦਾ ਹੈ।*



ਮਾਂ ਬੋਲੀ ਪੰਜਾਬੀ ਦਾ ਮਾਣ ਵਧਾਉਣ ਵਾਲੀ ਟਿਵਾਣਾ 31 ਜਨਵਰੀ 2020 ਨੂੰ ਸਾਡੇ ਕੋਲੋਂ ਸਦਾ ਲਹੀ ਵਿਛੜ ਗਈ। ਟਿਵਾਣਾ ਜੀ ਦੇ ਜਾਣ ਨਾਲ ਪੂਰੇ ਸਾਹਿਤ ਜਗਤ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਭਾਵੇ ਂ ਟਿਵਾਣਾ ਜੀ ਅੱਜ ਸਾਡੇ ਵਿਚਕਾਰ ਤਾਂ ਨਹੀਂ ਰਹੇ, ਪਰ ਉਨ੍ਹਾਂ ਦੀਆਂ ਮਾਂ-ਬੋਲੀ ਦੀ ਝੋਲੀ ਪਾਈਆਂ ਅਣਗਿਣਤ ਪੁਸਤਕਾਂ ਉਨ੍ਹਾਂ ਨੂੰ ਸਦਾ ਅਮਰ ਰਖਣਗੀਆਂ। ਦਲੀਪ ਕੌਰ ਟਿਵਾਣਾ ਦਾ ਜਨਮ 1935 ਵਿਚ ਮਾਤਾ ਗੁਲਾਬ ਕੌਰ ਦੀ ਕੁੱਖੋਂ, ਪਿਤਾ ਕਾਕਾ ਸਿੰਘ ਦੇ ਘਰ, ਦਾਦਾ ਹਾਕਮ ਸਿੰਘ ਦੇ ਵਿਹੜੇ ਲੁਧਿਆਣਾ ਦੇ ਪਿੰਡ ਰੱਬੋਂ 'ਚ ਹੋਇਆ। ਇਨ੍ਹਾਂ ਦੀ ਭੂਆ ਜੀ ਜਦ ਅਪਣੇ ਪਿਤਾ ਹਾਕਮ ਸਿੰਘ ਦੇ ਖਹਿੜੇ ਪੈ ਗਈ ਤਾਂ ਪੰਜ ਸਾਲ ਦੀ ਬੱਚੀ ਟਿਵਾਣਾ ਨੂੰ ਭੂਆ ਦੀ ਝੋਲੀ ਪਾ ਦਿਤਾ।

ਹੈਰਾਨੀ ਵਾਲੀ ਗੱਲ ਇਹ ਵੀ ਹੈ ਕਿ ਦਸਵੀਂ ਪਾਸ ਕਰਨ ਤਕ ਟਿਵਾਣਾ ਨੇ ਸਕੂਲ ਦੀ ਲਾਇਬ੍ਰੇਰੀ ਦੀਆਂ ਸਾਰੀਆਂ ਹੀ ਕਿਤਾਬਾਂ ਪੜ੍ਹ ਲਈਆਂ ਸਨ। ਸਕੂਲ ਇੰਟਰਮੀਡੀਏਟ ਕਾਲਜ ਬਣ ਚੁੱਕਾ ਹੈ। ਇਤਿਹਾਸ ਅਤੇ ਪੰਜਾਬੀ ਨਾਲ ਬੀ.ਏ. ਕਰ ਲਈ ਅਤੇ ਮਹਿੰਦਰਾ ਕਾਲਜ ਪਟਿਆਲਾ ਤੋਂ ਪੰਜਾਬੀ ਦੀ ਐਮ.ਏ. 'ਚੋਂ ਫ਼ਸਟ ਡਵੀਜ਼ਨ ਲੈ ਕੇ (ਪੰਜਾਬੀ) 'ਚ ਟਾਪ ਕਰਨ ਵਾਲੀ ਪਹਿਲੀ ਕੁੜੀ ਸੀ ਜਿਸ ਨੇ ਇਸੇ 'ਚ ਪੀ.ਐਚ.ਡੀ. ਵੀ ਕੀਤੀ ਅਤੇ ਪੰਜਾਬੀ ਲੈਕਚਰਾਰ ਚੁਣੀ ਗਈ। ਉਨ੍ਹਾਂ ਦੀ ਪਹਿਲੀ ਤੈਨਾਤੀ ਧਰਮਸ਼ਾਲ, ਫੇਰ ਨਾਭੇ ਅਤੇ ਬਾਅਦ ਵਿਚ ਮਹਿੰਦਰਾ ਕਾਲਜ ਪਟਿਆਲਾ ਵਿਖੇ ਬਦਲੀ ਹੋਈ ਅਤੇ ਉਸ ਤੋਂ ਬਾਅਦ ਪੰਜਾਬੀ ਯੂਨੀਵਰਸਿਟੀ ਵਿਖੇ ਇੰਟਰਵਿਊ ਦਿਤੀ ਤੇ ਚੁਣੀ ਗਈ। ਉਨ੍ਹਾਂ ਦੀ ਸ਼ਾਦੀ ਪ੍ਰੋਫੈਸਰ ਭੂਪਿੰਦਰ ਸਿੰਘ ਨਾਲ ਹੋਈ ਅਤੇ ਉਨ੍ਹਾਂ ਦਾ ਅੱਖੀਆਂ ਦਾ ਤਾਰਾ ਉਨ੍ਹਾਂ ਦਾ ਸਪੁੱਤਰ ਸਿਮਰਨਜੀਤ ਸਿੰਘ ਹੈ।

ਲੇਖਿਕਾ ਦੀਆਂ ਕਿਤਾਬਾਂ ਦੀ ਲੜੀ ਵੀ ਵੱਡੀ ਗਿਣਤੀ 'ਚ ਹੈ। ਉਨ੍ਹਾਂ ਦੀ ਪਹਿਲੀ ਕਿਤਾਬ 'ਪਰਬਲ ਵਹਿਣ', 'ਏਹੋ ਹਮਾਰਾ ਜੀਵਣਾ', 'ਪੰਚਾਂ ਵਿਚ ਪਰਮੇਸ਼ਰ', 'ਲੰਘ ਗਏ ਦਰਿਆ', 'ਤੀਨ ਲੋਕ ਸੇ ਨਿਆਰੀ', 'ਤੁਮਰੀ ਕਥਾ ਕਹੀ ਨਾ ਜਾਏ', 'ਐਰ ਗੈਰ ਮਿਲਦਿਆਂ', 'ਪੈੜ ਚਾਲ', 'ਤੀਲੀ ਦਾ ਨਿਸ਼ਾਨ', 'ਵਾਟ ਹਮਾਰੀ', 'ਅਗਨੀ ਪ੍ਰੀਖਿਆ', 'ਰਿਣ ਪਿੱਤਰਾਂ ਦਾ', 'ਹਸਤਾਖਰ', 'ਮਾਤਾ ਸੁੰਦਰੀ ਜੀ ਬਾਰੇ', 'ਤੁਰਦਿਆਂ-ਤੁਰਦਿਆਂ', 'ਪੀਲੇ ਪੱਤਿਆਂ ਦੀ ਦਾਸਤਾਂ', 'ਨੰਗੇ ਪੈਰਾਂ ਦਾ ਸਫ਼ਰ', 'ਦੁਨੀਆਂ ਸੁਹਾਵਾ ਬਾਗ', 'ਕਥਾ ਕਹੁ ਕੁਕਨਸ ਦੀ', 'ਕਥਾ ਕਹੋ ਉਰਵਸ਼ੀ' ਆਦਿ ਕੁਲ 31 ਨਾਵਲ, 7 ਕਹਾਣੀ ਸੰਗ੍ਰਹਿ, ਇਕ ਸਾਹਿਤਕ ਜੀਵਨੀ, 'ਇਕ ਸਵੈ-ਜੀਵਨੀ' ਤਿੰਨ ਪੁਸਤਕਾਂ ਸਾਹਿਤ ਸਮੀਖਿਆ, ਦੋ ਅਨੁਵਾਦ, ਤਿੰਨ ਸੰਪਾਦਤ ਪੁਸਤਕਾਂ ਆਦਿ ਹਨ। ਲੇਖਿਕਾ ਨੂੰ ਅੰਤਰ-ਰਾਸ਼ਟਰੀ ਪੰਜਾਬੀ ਕਾਨਫਰੰਸਾਂ ਦੀ ਪ੍ਰਧਾਨਗੀ ਕਰਨ ਦਾ ਮੌਕਾ ਮਿਲਿਆ ਜਿਵੇਂ 1980 'ਚ ਲੰਡਨ (ਇੰਗਲੈਂਡ), 1990 ਵਿਚ ਸਕਾਟਲੈਂਡ, 2002 ਵਿਚ ਅਮਰੀਕਾ ਆਦਿ ਦੇਸ਼ਾਂ ਦੇ ਟੂਰ ਵੀ ਲਾਏ। ਟਿਵਾਣਾ ਦੇ ਇਨਾਮਾਂ-ਸਨਮਾਨਾਂ ਦੀ ਲੜੀ ਵੀ ਵੱਡੀ ਹੀ ਹੈ। ਭਾਸ਼ਾ ਵਿਭਾਗ ਪੰਜਾਬ ਵਲੋਂ ਸ਼੍ਰੋਮਣੀ ਸਾਹਿਤਕਾਰ ਐਵਾਰਡ (1987) 'ਚ ਭਾਰਤ ਸਰਕਾਰ ਨੇ ਪਦਮਸ਼੍ਰੀ ਦੀ ਉਪਾਧੀ ਨਾਲ ਸਨਮਾਨਿਤ (2004) 'ਚ, ਭਾਸ਼ਾ ਵਿਭਾਗ ਪੰਜਾਬ ਵਲੋਂ ਪੰਜਾਬੀ ਸਾਹਿਤ ਰਤਨ ਐਵਾਰਡ (2008) 'ਚ ਦਿਤੇ ਗਏ। ਇਸ ਤੋਂ ਇਲਾਵਾ ਭਾਰਤੀ ਸਾਹਿਤ ਅਕਾਦਮੀ ਦਾ ਐਵਾਰਡ (1972) 'ਚ, ਭਾਰਤ ਦੇ ਸਿਖਿਆ ਮੰਤਰਾਲੇ ਵਲੋਂ (1975) 'ਚ, ਪੰਜਾਬ ਦੇ ਭਾਸ਼ਾ ਵਿਭਾਗ ਦਾ ਨਾਨਕ ਸਿੰਘ ਪੁਰਸਕਾਰ (1982) 'ਚ, ਗਿਆਨੀ ਗੁਰਮੁਖ ਸਿੰਘ ਐਵਾਰਡ, ਕਰਨਾਟਕ ਸਰਕਾਰ ਨੇ ਸਨਮਾਨ (1994) 'ਚ, ਭਾਰਤੀ ਭਾਸ਼ਾ ਪ੍ਰੀਸ਼ਦ ਕਲਕਤਾ ਵਲੋਂ ਐਵਾਰਡ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਡੀ.ਲਿਟ. ਦੀ ਡਿਗਰੀ, ਪ੍ਰਧਾਨ, ਕੇ.ਕੇ. ਬਿਰਲਾ ਫਾਊਂਡੇਸ਼ਨ ਵਲੋਂ ਸਰਸਵਤੀ ਸਨਮਾਨ ਨਾਲ ਨਿਵਾਜਿਆ ਅਤੇ ਇਸ ਤੋਂ ਇਲਾਵਾ ਕਲੱਬਾਂ ਸਾਹਿਬ ਸਭਾਵਾਂ ਵਲੋਂ ਅਣਗਿਣਤ ਇਨਾਮ-ਸਨਮਾਨ ਮਿਲ ਚੁੱਕੇ ਹਨ। ਦਲੀਪ ਕੌਰ ਟਿਵਾਣਾ ਦੀਆਂ ਪ੍ਰਾਪਤੀਆਂ ਵੇਖ ਕੇ ਸਿਰ ਝੁਕ ਜਾਂਦਾ ਹੈ।

ਭਾਵੇਂ ਟਿਵਾਣਾ ਦਾ ਆਈ.ਏ. ਐਸ. ਅਫ਼ਸਰ ਬਣਨ ਦਾ ਸੁਪਨਾ ਤਾਂ ਸਾਕਾਰ ਨਾ ਹੋ ਸਕਿਆ ਪਰ ਅੱਜ ਸਾਹਿਤਕ ਖੇਤਰ ਵਿਚ ਧਰੂ ਤਾਰੇ ਵਾਂਗ ਚਮਕ ਰਹੀ ਹੈ। ਸਮਾਜ ਲਈ ਚਾਨਣ ਦਾ ਵਣਜਾਰਾ ਬਣੀ ਲੇਖਿਕਾ ਗਰੀਬਾਂ ਦੀ ਵੀ ਹਮਦਰਦ ਰਹੀ। ਇਕ ਲੜਕੀ ਸ਼ੀਲਾ ਨਾਂ ਦੀ ਨੂੰ ਪੜ੍ਹਾ ਕੇ ਵਿਆਹਿਆ। ਉਸ ਲੜਕੀ ਦਾ ਪਤੀ ਬੀ.ਐਡ. ਅਧਿਆਪਕ ਹੈ। ਆਪ ਵੀ ਉਹ ਲੜਕੀ ਪੰਜਾਬੀ ਯੂਨੀਵਰਸਿਟੀ 'ਚ ਨੌਕਰੀ ਕਰਦੀ ਹੈ। ਹੁਣ ਟਿਵਾਣਾ ਜੀ ਹੋਰ ਲੜਕੀ ਭੋਲੀ ਨਾਂ ਦੀ ਨੂੰ ਵੀ ਸੈੱਟ ਕਰਨ ਦੀ ਕੋਸ਼ਿਸ਼ 'ਚ ਸਨ। ਇੱਥੋਂ ਗਰੀਬ ਲੜਕੀਆਂ ਪ੍ਰਤੀ ਉਨ੍ਹਾਂ ਦਾ ਮੋਹ ਅਤੇ ਹਮਦਰਦੀ ਦਾ ਪ੍ਰਗਟਾਵਾ ਹੁੰਦਾ ਹੈ। ਹੈਰਾਨੀਜਨਕ ਗੱਲ ਇਹ ਵੀ ਹੈ ਕਿ ਏਨੀ ਪ੍ਰਸਿੱਧੀ ਖੱਟ ਚੁੱਕੀ ਬੀਬੀ ਟਿਵਾਣਾ 'ਚ ਭੋਰਾ ਵੀ ਗੁਮਾਨ ਨਹੀਂ, ਹਉਮੈ ਨਹੀਂ, ਹੰਕਾਰ ਨਹੀਂ ਸੀ। ਸਾਊ, ਸੰਜਮ, ਲਿਆਕਤ, ਉਸ ਵਿਚ ਕੁੱਟ-ਕੁੱਟ ਕੇ ਭਰੀ ਹੋਈ ਸੀ। ਸਾਹਿਤ ਨਾਲ ਨੇਹ ਰੱਖਣ ਵਾਲੀ ਨੇ ਸਾਰੀ ਉਮਰ ਹੀ ਮਾਂ-ਬੋਲੀ ਲਈ ਅਰਪਨ ਕਰ ਦਿਤੀ।

**Mob.: 9878606963**

-ਮੁਹੰਮਦ ਅੱਬਾਸ ਧਾਲੀਵਾਲ

# ਪੰਜਾਬੀ ਸਾਹਿਤ ਦੇ ਬਾਬਾ ਬੋਹੜ ਜਸਵੰਤ ਸਿੰਘ ਕੰਵਲ ਨੂੰ ਯਾਦ ਕਰਦਿਆਂ

ਪੰਜਾਬੀ ਸਾਹਿਤ ਦੇ ਬਾਬਾ ਬੋਹੜ ਆਖੇ ਜਾਂਦੇ ਪ੍ਰਸਿੱਧ ਨਾਵਲਕਾਰ ਜਸਵੰਤ ਸਿੰਘ ਕੰਵਲ ਦਾ ਜਨਮ 27 ਜੂਨ 2019 ਨੂੰ ਪਿੰਡ ਢੁੱਡੀਕੇ, ਜ਼ਿਲ੍ਹਾ ਮੋਗਾ ਵਿਖੇ ਮੁਹੱਲਾ ਸਿੰਘ ਦੇ ਘਰ ਹੋਇਆ। ਕੰਵਲ ਨੇ ਅਪਣੀ ਮੁਢਲੀ ਵਿਦਿਆ ਪਿੰਡ ਦੇ ਸਕੂਲ ਤੋਂ ਹੀ ਹਾਸਲ ਕੀਤੀ। ਉਨ੍ਹਾਂ ਦਸਵੀਂ ਪਾਸ ਨਹੀਂ ਕੀਤੀ ਸਗੋਂ ਗਿਆਨੀ ਪਾਸ ਕੀਤੀ। ਕੰਵਲ ਅਨੁਸਾਰ ਉਨ੍ਹਾਂ ਨੂੰ ਲਿਖਣ ਦੀ ਚੇਟਕ ਮਲਾਇਆ ਦੇ ਜੰਗਲਾਂ 'ਚ ਘੁੰਮਦਿਆਂ ਲੱਗੀ। ਇਹੋ ਵਜ੍ਹਾ ਹੈ ਕਿ ਉਹ ਅਪਣੀ ਲਿਖਣ ਕਲਾ ਨੂੰ ਮਲਾਇਆ ਦੀ ਸੌਗਾਤ ਆਖਿਆ ਕਰਦੇ ਸਨ।

ਕੰਵਲ ਨੇ ਰੋਜ਼ੀ-ਰੋਟੀ ਦੀ ਖ਼ਾਤਰ ਮਲਾਇਆ 'ਚ ਚੌਕੀਦਾਰੀ ਦੀ ਨੌਕਰੀ ਵੀ ਕੀਤੀ ਅਤੇ ਅਪਣੇ ਪਿੰਡ ਦੇ ਖੇਤਾਂ 'ਚ ਛੋਟੇ ਭਰਾ ਨਾਲ ਵੀ ਹੱਥ ਵਟਾਇਆ। ਇਸੇ ਤਰ੍ਹਾਂ ਦਿਨ ਬੀਤਦੇ ਗਏ ਤੇ ਫਿਰ ਉਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਦੀ ਲਾਇਬ੍ਰੇਰੀ 'ਚ ਹੀ ਬਿਤਾਉਂਦੇ ਜਿਸ ਦੇ ਨਤੀਜੇ ਵਜੋਂ ਉਨ੍ਹਾਂ ਨੂੰ ਦੁਨੀਆਂ ਦੀਆਂ ਸੱਭ ਤੋਂ ਵਧੀਆ ਕਿਤਾਬਾਂ, ਨਾਵਲ ਅਤੇ ਕਹਾਣੀਆਂ ਪੜ੍ਹਨ ਦਾ ਮੌਕਾ ਮਿਲਿਆ। ਇਸੇ ਦੌਰਾਨ 'ਜੀਵਨ ਕਣੀਆਂ' ਦੇ ਪ੍ਰਕਾਸ਼ਕ ਨੇ ਜਸਵੰਤ ਸਿੰਘ ਕੰਵਲ ਨੂੰ ਨਾਵਲ ਲਿਖਣ ਵੱਲ ਪ੍ਰੇਰਿਤ ਕੀਤਾ। ਕੰਵਲ ਦਾ ਪਹਿਲਾ ਨਾਵਲ 'ਸੱਚ ਨੂੰ ਫਾਂਸੀ' 1944 'ਚ ਮੰਜ਼ਰ-ਏ-ਆਮ 'ਤੇ ਆਇਆ। ਉਸ ਮਗਰੋਂ ਉਹ ਦਿਨ ਵੀ ਆਏ ਜਦ ਪਾਠਕ ਕੰਵਲ ਦੇ ਨਾਵਲ ਦੇ ਆਉਣ ਦਾ ਬੇਸਬਰੀ ਨਾਲ ਇੰਤਜ਼ਾਰ ਕਰਿਆ ਕਰਦੇ ਸਨ। ਜਦੋਂ 'ਕਹਿ' ਨਾਵਲ ਬਾਜ਼ਾਰ 'ਚ ਆਇਆ ਤਾਂ ਉਹ ਹੱਥੋ-ਹੱਥੀਂ ਵਿਕ ਗਿਆ।

ਉਂਞ ਕੰਵਲ ਦਾ ਸਾਹਿਤਕ ਸਫ਼ਰ ਮਲਾਇਆ ਤੋਂ ਹੀ ਸ਼ੁਰੂ ਹੋ ਗਿਆ ਸੀ। ਸੱਭ ਤੋਂ ਪਹਿਲਾਂ ਕੰਵਲ ਜੀ ਨੇ ਕਿਸੇ ਗੈਰ-ਪੰਜਾਬੀ ਲੇਖਕ ਤੋਂ ਮੁਤਾਸਰ ਹੋ ਕੇ 1941-42 'ਚ ਵਾਰਤਕ ਦੀ ਪਹਿਲੀ ਪੁਸਤਕ 'ਜੀਵਨ ਕਣੀਆਂ' ਤਖ਼ਲੀਕ ਕੀਤੀ ਜਿਸ ਦੇ ਸਾਹਮਣੇ ਆਉਂਦਿਆਂ ਹੀ ਉਨ੍ਹਾਂ ਦੀ ਸਾਹਿਤ ਦੇ ਖੇਤਰ 'ਚ ਇਕ ਤਰ੍ਹਾਂ ਨਾਲ ਚਰਚਾ ਛਿੜ ਗਈ।

ਕੰਵਲ ਦੇ ਨਾਵਲ ਅਤੇ ਉਸ ਦੀਆਂ ਦੂਜੀਆਂ ਰਚਨਾਵਾਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ ਕਿ ਉਨ੍ਹਾਂ ਜ਼ਿੰਦਗੀ 'ਚ ਉਹੀ ਕੁੱਝ ਕੀਤਾ ਜੋ ਉਨ੍ਹਾਂ ਦੇ ਮਨ ਵਿਚ ਆਇਆ।



ਡਰ, ਭੈਅ ਤੇ ਪ੍ਰੇਸ਼ਾਨੀਆਂ ਉਸ ਦੇ ਨੇੜੇ-ਤੇੜੇ ਵੀ ਨਜ਼ਰ ਨਹੀਂ ਆਉਂਦੀਆਂ। ਲਿਖਦਿਆਂ-ਲਿਖਦਿਆਂ ਹੀ ਉਨ੍ਹਾਂ ਦੇ ਅੰਦਰ ਇਸ ਕਦਰ ਬਹਾਦੁਰਪਣਾ ਆ ਗਿਆ ਸੀ। ਉਨ੍ਹਾਂ ਨੇ 70 ਵਿਆਂ 'ਚ ਪੰਜਾਬ ਦੇ ਹਾਲਾਤ ਦੇ ਮੱਦੇਨਜ਼ਰ 'ਲਹੂ ਦੀ ਲੋਅ' ਵਰਗਾ ਨਾਵਲ ਲਿਖਿਆ। 1971 ਤੋਂ 1972 ਤਕ ਉਨ੍ਹਾਂ ਨੇ ਇਸ ਨਾਵਲ ਦੇ ਖਰੜੇ ਤਿਆਰ ਕੀਤੇ। ਉਧਰ ਦੇਸ਼ 'ਚ ਐਮਰਜੈਂਸੀ ਲੱਗ ਗਈ। ਜਿਹੜੇ ਪਬਲਿਸਰ ਕਦੇ ਨਾਵਲ ਛਾਪਣ ਲਈ ਉਨ੍ਹਾਂ ਦੇ ਮਗਰ-ਮਗਰ ਫਿਰਦੇ ਸਨ, ਉਹ 'ਲਹੂ ਦੀ ਲੋਅ' ਵਰਗੀ ਰਚਨਾ ਛਾਪਣੋਂ ਕੰਨੀ ਕਤਰਾਉਂਦੇ ਨਜ਼ਰ ਆਉਣ ਲੱਗੇ। ਆਖਰਕਾਰ 'ਲਹੂ ਦੀ ਲੋਅ' ਨਾਵਲ ਸਿੰਗਾਪੁਰ 'ਚ ਛਪਿਆ ਤੇ ਸੱਭ ਤੋਂ ਪਹਿਲਾਂ ਪਰਵਾਸੀ ਪੰਜਾਬੀਆਂ 'ਚ ਪੜ੍ਹਿਆ ਗਿਆ। ਕੁੱਝ ਕਾਪੀਆਂ ਪੰਜਾਬ 'ਚ ਵੀ ਸਮਗਲ ਹੋ ਕੇ ਪੁੱਜੀਆਂ ਅਤੇ ਹੱਥੋ ਹੱਥੀ ਵਿਕ ਗਈਆਂ।

ਹੁਣ ਗੱਲ ਕਰਦੇ ਹਾਂ ਕੰਵਲ ਦੇ ਉਸ ਨਾਵਲ ਦੀ ਜਿਸ ਨੂੰ ਭਾਰਤੀ ਸਾਹਿਤ ਅਕਾਦਮੀ ਦਾ ਸਨਮਾਨ ਪ੍ਰਾਪਤ ਹੋਇਆ ਅਰਥਾਤ 'ਤੌਸ਼ਾਲੀ ਦੀ ਹੰਸੋ'। ਇਸ ਸੰਦਰਭ 'ਚ ਉਹ ਕਹਿੰਦੇ ਹਨ ਕਿ ਉੜੀਸਾ 'ਚ ਘੁੰਮਦਿਆਂ 'ਤੌਸ਼ਾਲੀ ਦੀ ਹੰਸੋ' ਉਨ੍ਹਾਂ ਦੇ ਜ਼ਿਹਨ 'ਚ ਉਭਰੀ। ਭੁਵਨੇਸ਼ਵਰ ਦੇ ਨੇੜੇ ਇਕ ਪਹਾੜੀ ਚਟਾਨ 'ਤੇ ਬੋਧੀਆਂ ਦਾ ਮੱਠ ਹੈ। ਉਥੇ ਖੜ ਕੇ ਜਦੋਂ ਉਨ੍ਹਾਂ ਦੂਰ ਹੇਠਾਂ ਵੇਖਿਆ, ਤਾਂ ਉਨ੍ਹਾਂ ਨੂੰ ਕਾਲਿੰਗਾ ਦੀ ਯਾਦ ਆ ਗਈ। ਅਸ਼ੋਕ ਨੇ ਉਥੇ ਬਹੁਤ ਕਤਲੇਆਮ ਮਚਾਇਆ ਸੀ। ਇਸ ਦੌਰਾਨ ਤੌਸ਼ਾਲੀ ਦਾ ਨਾਮੋ-ਨਿਸ਼ਾਨ ਮਿਟਾ ਦਿਤਾ ਗਿਆ ਸੀ। ਉਹ ਕਹਿੰਦੇ ਹਨ, ''ਮੈਨੂੰ ਮਰ ਰਹੇ ਲੱਖਾਂ ਫੌਜੀਆਂ ਦੀਆਂ ਚੀਕਾਂ-ਕੁਰਲਾਹਟਾਂ ਸੁਣਾਈ ਦਿਤੀਆਂ। ਲਾਸ਼ਾਂ ਦੇ ਢੇਰ ਦਿਸੇ। ਮੈਂ ਸੋਚਿਆ, ਘੱਟ ਗਿਣਤੀ ਸਦਾ ਹੀ ਕੁੱਟ ਖਾਂਦੀ ਆ ਰਹੀ ਹੈ। ਪੰਜਾਬ ਦਾ ਸੰਤਾਪ ਮੇਰੇ ਮੂਹਰੇ ਆਇਆ। ਭਾਰਤ ਨੂੰ ਆਜ਼ਾਦੀ ਮਿਲ ਗਈ, ਪਰ ਘੱਟ-ਗਿਣਤੀਆਂ ਨੂੰ ਕਦੇ ਵੀ ਆਜ਼ਾਦੀ ਦਾ ਲਾਭ ਨਾ ਮਿਲਿਆ। ਤੌਸ਼ਾਲੀ ਦੀ ਰਾਜਧਾਨੀ ਹੰਸੋ ਦੀ ਇਕ ਇਕ ਗੱਲ ਨੇ ਮੈਨੂੰ ਟੁੰਬਿਆ ਕਿ ਉਹ ਆਪਣੇ ਲੋਕਾਂ ਲਈ ਮਰਦੀ ਸੀ।'' ਇਸ ਵਿਚ ਕੋਈ ਦੋ ਰਾਏ ਨਹੀਂ ਕਿ ਕੰਵਲ ਹੁਰਾਂ ਦਾ ਆਪਣਾ ਪਸੰਦੀਦਾ ਨਾਵਲ 'ਤੌਸ਼ਾਲੀ ਦੀ ਹੰਸੋ' ਹੈ। ਉਹ ਕਹਿੰਦੇ ਹਨ ਕਿ ਇਹ ਨਾਵਲ ਲਿਖ ਕੇ ਹੀ ਮੈਨੂੰ ਰੂਹ ਦਾ ਰੱਜ ਮਿਲਿਆ।

ਇਕ ਅੰਦਾਜ਼ੇ ਮੁਤਾਬਕ ਕੰਵਲ ਨੇ ਹੁਣ ਤਕ 36 ਨਾਵਲ, ਦਸ ਕਹਾਣੀ ਸੰਗ੍ਰਹਿ ਚਾਰ ਨਿਬੰਧ ਸੰਗ੍ਰਹਿ, ਇਕ ਕਾਵਿ ਸੰਗ੍ਰਹਿ ਪੰਜਾਬੀ ਸਾਹਿਤ ਦੀ ਝੋਲੀ ਪਾ ਕੇ ਇਸ ਦੇ ਖ਼ਜ਼ਾਨੇ ਨੂੰ ਭਰਪੂਰ ਕੀਤਾ। ਇਕ ਹੋਰ ਤਫਸੀਲ ਅਨੁਸਾਰ ਜਸਵੰਤ ਸਿੰਘ ਕੰਵਲ ਦੀਆਂ ਕੁੱਲ ਕਿਤਾਬਾਂ (101) ਹਨ। ਜਿਨ੍ਹਾਂ 'ਚੋਂ 8 ਕਿਤਾਬਾਂ ਬੱਚਿਆਂ ਅਤ ਗਭਰੂਆਂ ਲਈ ਹਨ। ਨਾਵਲ 36, ਕਹਾਣੀਆਂ 12, ਸਿਆਸੀ ਫ਼ੀਚਰ 17, ਰੇਖਾ ਚਿੱਤਰ 5, ਜੀਵਨ ਅਨੁਭਵ 3, ਵਾਰਤਕ, ਕਾਵਿ-ਸੰਗ੍ਰਹਿ 6, ਰਚਨਾ ਸੰਗ੍ਰਹਿ 11, ਇਸ ਦੇ ਇਲਾਵਾ ਉਸ ਦੀਆਂ ਬਹੁਤ ਸਾਰੀਆਂ ਰਚਨਾਵਾਂ ਦੇ ਵੱਖ ਵੱਖ ਭਾਸ਼ਾਵਾਂ ਵਿਚ ਤਰਜਮੇ ਹੋ ਚੁੱਕੇ ਹਨ।

ਜਿੰਦਾਂ ਹੀ ਖ਼ਬਰ ਲੱਗੀ ਕਿ ਜਸਵੰਤ ਸਿੰਘ ਕੰਵਲ ਨਹੀਂ ਰਹੇ ਤਾਂ ਇਕ ਵਾਰ ਤਾਂ ਦਿਲ ਨੂੰ ਡਾਢਾ ਧੱਕਾ ਜਿਹਾ ਲੱਗਾ, ਕਿਉਂਕਿ ਹਾਲੇ ਤਾਂ ਸਾਹਿਤ ਪ੍ਰੇਮੀ ਦਲੀਪ ਕੌਰ ਟਿਵਾਣਾ ਦੁਆਰਾ ਦਿਤੇ ਵਿਛੋੜੇ ਤੋਂ ਹੀ ਨਹੀਂ ਸਨ ਉਭਰੇ। ਉਪਰੋਂ ਥੱਲੀ ਪੰਜਾਬੀ ਦੇ ਦੋ ਵੱਡੇ ਹਸਤਾਖਰ (ਨਾਵਲਕਾਰਾਂ) ਦਾ ਵਿਛੋੜਾ ਦੇ ਜਾਣਾ ਯਕੀਨਨ ਅਕਹਿ ਦੁੱਖ ਵਾਲੀ ਗੱਲ ਹੈ ਅਤੇ ਪੰਜਾਬੀਆਂ ਲਈ ਕਦੀ ਨਾ ਪੂਰਿਆ ਜਾਣ ਵਾਲਾ ਉਹ ਖਲਾਅ ਹੈ ਜਿਸ ਦੀ ਭਰਪਾਈ ਨਾਮੁਮਕਿਨ ਹੈ...।

**Mob.: 9855259650**

-ਕੇਹਰ ਸਿੰਘ ਹਿੱਸੋਵਾਲ

# ਚਰਚਾ ਦਾ ਵਿਸ਼ਾ ਬਣਿਆ ਨਾਗਰਿਕਤਾ ਸੋਧ ਕਾਨੂੰਨ

ਅੱਜ ਸੀ.ਏ.ਏ., ਐਨ.ਆਰ.ਸੀ., ਐਨ.ਪੀ.ਆਰ. ਆਮ ਵਰਤੋਂ ਦੇ ਲਫ਼ਜ਼ ਹਨ। ਅਖ਼ਬਾਰਾਂ ਵਿਚ ਇਸ ਸਬੰਧੀ ਖੂਬ ਖ਼ਬਰਾਂ ਤੇ ਲਿਖਤਾਂ ਵੀ ਆਉਂਦੀਆ ਹਨ। ਪਰ ਵਿਰੋਧ ਕਰਨ ਤੋਂ ਪਹਿਲਾਂ ਇਸ ਨੂੰ ਵਿਸਥਾਰ ਵਿਚ ਜਾਣ ਲੈਣਾ ਅਤਿ ਜ਼ਰੂਰੀ ਹੈ ਤਾਕਿ ਅਸਲੀਅਤ ਤੋਂ ਜਾਣੂ ਹੋਇਆ ਜਾ ਸਕੇ। ਬਿਨਾਂ ਸ਼ੱਕ ਭਾਜਪਾ ਦੇ ਸੂਬੇਦਾਰਾਂ ਨੇ ਸਖ਼ਤ ਭਾਸ਼ਾ ਵਰਤ ਕੇ ਨਾਗਰਿਕਤਾ ਸੋਧ ਕਾਨੂੰਨ ਨੂੰ ਸ਼ੱਕੀ ਬਣਾ ਦਿਤਾ ਹੈ ਜਿਵੇਂ 'ਇਕ-ਇਕ ਗੈਰ ਬੰਦਾ ਚੁਣ ਕੇ ਕੱਢਾਂਗੇ, ਸਾਰੇ ਦੇਸ਼ ਵਿਚ ਨਾਗਰਿਕਤਾ ਰਜਿਸਟਰ ਲਾਗੂ ਕੀਤਾ ਜਾਵੇਗਾ। ਇਸ ਕਾਨੂੰਨ ਦੇ ਵਿਰੋਧੀ ਪਾਕਿਸਤਾਨ ਚਲੇ ਜਾਣ, ਭਾਜਪਾ ਦੇ ਬੰਗਾਲ ਮੁਖੀ ਨੇ ਤਾਂ ਇਥੋਂ ਤਕ ਕਹਿ ਦਿਤਾ ਕਿ ਇਸ ਕਾਨੂੰਨ ਦਾ ਵਿਰੋਧ ਕਰਨ ਵਾਲਿਆਂ ਨੂੰ ਗੋਲੀ ਮਾਰ ਦੇਣੀ ਚਾਹੀਦੀ ਹੈ।' ਕਦੇ ਵਿਰੋਧੀਆਂ ਨੂੰ ਦੇਸ਼ ਧ੍ਰੋਹੀ ਦਸਿਆ ਜਾ ਰਿਹਾ ਹੈ, ਬਹੁਤ ਕੁਝ ਕਿਹਾ ਜਾ ਰਿਹਾ ਹੈ। ਬਿਨਾਂ ਸ਼ੱਕ ਭਾਜਪਾ ਦੇ ਨੇਤਾਵਾਂ ਦੀ ਭਾਸ਼ਾ ਹੈਂਕੜਬਾਜ਼ੀ ਵਾਲੀ ਹੈ ਜਿਸ ਨੇ ਸੱਤਾਧਾਰੀ ਧਿਰ ਦੀ ਛਵੀ ਬਣਾਈ ਨਹੀਂ ਵਿਗਾੜੀ ਹੈ।

ਭਾਜਪਾ ਸਾਸਤ ਸੂਬੇ ਇਸ ਕਾਨੂੰਨ ਦੇ ਹੱਥ ਵਿਚ ਹਨ। ਉੱਤਰ ਪ੍ਰਦੇਸ਼ ਵਿਚ ਤਾਂ ਦੇਸ਼ੀਆਂ ਅਤੇ ਵਿਦੇਸੀਆਂ ਦੀ ਸ਼ਨਾਖਤ ਸ਼ੁਰੂ ਵੀ ਹੋ ਗਈ ਹੈ। ਅੱਜ ਤਕ ਦੀ ਰੀਪੋਰਟ ਮੁਤਾਬਕ ਉੱਥੇ 32 ਹਜ਼ਾਰ ਤਕ ਗੈਰ ਭਾਰਤੀ ਰਹਿੰਦੇ ਹਨ ਜਦੋਂ ਕਿ ਇਹ ਗਿਣਤੀ ਅੰਤਿਮ ਨਹੀਂ ਹੈ। ਗੈਰ ਭਾਜਪਾ ਰਾਜਾਂ ਵਿਚ ਇਸ ਕਾਨੂੰਨ ਦਾ ਵਿਰੋਧ ਹੈ। ਮਮਤਾ ਬੈਨਰਜੀ ਨੇ ਤਾਂ ਇਹ ਵੀ ਕਹਿ ਦਿਤਾ ਕਿ ਬੰਗਾਲ ਵਿਚ ਕਿਸੇ ਕੀਮਤ ਉਤੇ ਵੀ ਨਾਗਰਿਕਤਾ ਸੋਧ ਕਾਨੂੰਨ ਲਾਗੂ ਨਹੀਂ ਕੀਤਾ ਜਾਵੇਗਾ। ਹੋਰ ਵੀ ਭਾਜਪਾ ਵਿਰੋਧੀ ਸੂਬੇ ਕਹਿ ਰਹੇ ਹਨ ਕਿ ਉੱਥੇ ਇਹ ਕਾਨੂੰਨ ਲਾਗੂ ਨਹੀਂ ਕੀਤਾ ਜਾਵੇਗਾ। ਪਰ ਦੂਜੇ ਪਾਸੇ ਭਾਜਪਾ ਨੇਤਾ ਕਹਿ ਰਹੇ ਹਨ ਕਿ ਇਹ ਕਾਨੂੰਨ ਦੇਸ਼ ਵਿਆਪੀ ਹੈ, ਇਹ ਹਰ ਜਗ੍ਹਾ ਹੀ ਲਾਗੂ ਹੋਵਗਾ। ਨਾਗਰਿਕਤਾ ਸੋਧ ਐਕਟ ਮਤਾਬਕ ਛੇ ਫਿਰਕਿਆਂ ਹਿੰਦੂ, ਸਿੱਖ, ਬੋਧੀ, ਜੈਨ, ਪਾਰਸੀ ਤੇ ਈਸਾਈ ਪ੍ਰਵਾਸੀ ਜਿਹੜੇ ਪਾਕਿਸਤਾਨ, ਬੰਗਲਾਦੇਸ ਤੇ ਅਫ਼ਗਾਨਿਸਤਾਨ ਤੋਂ ਆਏ ਹਨ ਤੇ 2015 ਤੋਂ ਪਹਿਲਾਂ ਭਾਰਤ ਵਿਚ ਆਏ ਹਨ, ਉਨ੍ਹਾਂ ਨੂੰ ਪੱਕੀ ਨਾਗਰਿਕਤਾ ਦਿਤੀ ਜਾਵੇਗੀ। ਇਸ ਬਿੱਲ ਵਿਚ ਮੁਸਲਮਾਨਾਂ ਨੂੰ ਰਾਹਤ ਨਹੀਂ ਦਿਤੀ ਗਈ। ਸੱਤਾਧਾਰੀ ਧਿਰ ਭਾਜਪਾ ਦਾ ਤਰਕ ਹੈ ਕਿ ਉਪਰੋਕਤ ਦੇਸ਼ਾਂ ਵਿਚ ਮੁਸਲਮਾਨਾਂ ਨਾਲ ਵਿਤਕਰਾ ਨਹੀਂ ਹੁੰਦਾ ਕਿਉਂਕਿ ਉਹ ਮੁਸਲਿਮ ਦੇਸ਼ ਹਨ।

ਭਾਜਪਾ ਮੁਤਾਬਕ ਇਹ ਵਿਤਕਰਾ ਉਪਰੋਕਤ ਦੇਸ਼ਾਂ ਵਿਚ ਉਪਰੋਕਤ ਛੇ ਫ਼ਿਰਕਿਆਂ ਹਿੰਦੂ, ਸਿੱਖ, ਬੋਧੀਆਂ, ਈਸਾਈਆਂ, ਪਾਰਸੀਆਂ ਤੇ ਜੈਨੀਆਂ ਨਾਲ ਹੁੰਦਾ ਹੈ ਕਿਉਂਕਿ ਉਹ ਉੱਥੇ ਘੱਟ-ਗਿਣਤੀ ਵਿਚ ਹਨ। ਮੁਸਲਮਾਨ ਉੱਥੇ ਘੱਟ-ਗਿਣਤੀ ਵਿਚ ਨਹੀਂ ਹਨ ਪਰ ਭਾਜਪਾ ਦਾ ਇਹ ਤਰਕ ਮੁਸਲਮਾਨਾਂ ਨੂੰ ਤਾਂ ਕੀ ਬਾਕੀਆਂ ਨੂੰ ਵੀ ਨਹੀਂ ਜਚਿਆ। ਉਨ੍ਹਾਂ ਮੁਤਾਬਕ ਇਹ ਭਾਜਪਾ ਦੀ ਚਾਲ ਹੈ। ਉਹ ਅੱਜ ਧਰਮ ਨੂੰ ਆਧਾਰ ਬਣਾ ਰਹੇ ਹਨ। ਕੱਲ ਨੂੰ ਜਾਤੀ ਨੂੰ ਆਧਾਰ ਬਣਾਇਆ ਜਾਵੇਗਾ, ਫਿਰ ਕੁਝ ਹੋਰ ਕਰਨਗੇ। ਇਸ ਤਰ੍ਹਾਂ ਕਰ ਕੇ ਭਾਜਪਾ ਵਾਲੇ ਅਪਣਾ ਹਿੰਦੂ ਏਜੰਡਾ ਲਾਗੂ ਕਰਨਗੇ। ਅਸਲ ਵਿਚ ਇਹ ਮੁੱਦਾ ਪਹਿਲਾਂ ਅਸਾਮ ਵਿਚ ਉਠਿਆ ਸੀ। ਹੁਣ ਇਹ ਮੁੱਦਾ ਬੰਗਾਲ ਤ੍ਰਿਪੁਰਾ ਤੇ ਮੇਘਾਲਿਆ ਵਿਚ ਵੀ ਹੈ। ਅਸਾਮ ਸਮਝੌਤਾ 1985 ਵਿਚ ਹੋਇਆ ਸੀ। ਉਸ ਸਮਝੌਤੇ ਮੁਤਾਬਕ 24 ਮਾਰਚ 1971 ਤੋਂ ਬਾਅਦ ਵਿਚ ਅਸਾਮ ਵਿਚ ਬਾਹਰੋਂ ਆਉਣ ਵਾਲਿਆਂ ਨੂੰ ਸੂਬੇ ਵਿਚੋਂ ਕਢਿਆ ਜਾਵੇਗਾ। ਅਸਾਮ ਵਾਲੇ ਤਾਂ ਨਵੇਂ ਕਾਨੂੰਨ ਵਿਰੁਧ ਹਨ ਬਲਕਿ ਉੱਥੇ ਭਾਜਪਾ ਦਾ ਰਾਜ ਹੈ। ਉਹ ਤਾਂ ਹਰ ਇਕ ਨੂੰ ਉਥੋਂ ਕੱਢਣ ਦੀ ਮੰਗ ਕਰ ਰਹੇ ਹਨ। ਉਨ੍ਹਾਂ ਮੁਤਾਬਕ ਤਾਂ ਨਵਾਂ ਕਾਨੂੰਨ ਗੈਰ ਕਾਨੂੰਨੀ ਪ੍ਰਵਾਸੀਆਂ ਦੇ ਹੱਕ ਵਿਚ ਹੈ ਕਿਉਂਕਿ ਨਵੇਂ ਕਾਨੂੰਨ ਮੁਤਾਬਕ 2015 ਤੋਂ ਪਹਿਲਾਂ ਆਉਣ ਵਾਲਿਆਂ ਨੂੰ ਨਾਗਰਿਕਤਾ ਮਿਲੇਗੀ। ਇਸ ਲਈ ਅਸਾਮ ਵਿਚ ਨਵੇਂ ਕਾਨੂੰਨ ਦਾ ਵਿਰੋਧ ਹੋ ਰਿਹਾ ਹੈ।

ਅਸਾਮ ਵਿਚ ਤਾਂ ਗੈਰ ਕਾਨੂੰਨੀ ਪ੍ਰਵਾਸੀਆਂ ਦੀ ਗਿਣਤੀ ਵੀਹ ਲੱਖ ਦੇ ਕਰੀਬ ਦੱਸੀ ਜਾ ਰਹੀ ਹੈ। ਲੱਖਾਂ ਵਿਚ ਗੈਰ ਕਾਨੂੰਨੀ ਬੰਗਲਾਦੇਸ਼ੀ, ਪਾਕਿਸਤਾਨੀ ਤੇ ਅਫ਼ਗਾਨਿਸਤਾਨੀ ਬਾਕੀ ਸੂਬਿਆਂ ਬੰਗਾਲ, ਮੇਘਾਲਿਆ ਤੇ ਤ੍ਰਿਪੁਰਾ ਵਿਚ ਦੱਸੇ ਜਾ ਰਹੇ ਹਨ। ਜਿਆਦਾਤਰ ਬਰੰਗਾਲਦੇਸੀ ਹਨ ਕਿਉਂਕਿ ਇਹ ਸੂਬੇ ਬੰਗਲਾ ਦੇਸ਼ ਦੇ ਗੁਆਂਢੀ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਏਨੀ ਵੱਡੀ ਘੁਸਪੈਠ ਬੇ-ਰੋਕ ਕਿਸ ਤਰ੍ਹਾਂ ਹੋ ਗਈ? ਇਥੇ ਵੀ ਸਿਆਸਤ ਚੱਲੀ ਹੈ। ਏਨੀ ਵੱਡੀ ਗਿਣਤੀ ਵਿਚ ਪਰਾਏ ਆਦਮੀ ਕਿਵੇਂ ਦੇਸ਼ ਵਿਚ ਦਾਖ਼ਲ ਹੋ ਗਏ? ਕਿਸ ਤਰ੍ਹਾਂ ਉਨ੍ਹਾਂ ਦੇ ਰਾਸ਼ਨ ਕਾਰਡ, ਵੋਟਰ ਕਾਰਡ ਬਣ ਗਏ? ਅਸਾਮ ਵਾਲੇ ਤਾਂ ਖ਼ਦਸ਼ਾ ਜਤਾ ਰਹੇ ਹਨ ਕਿ ਜੇਕਰ ਵਿਦੇਸ਼ੀ ਨਾ ਕੱਢੇ ਗਏ ਤਾਂ ਉਹ ਦੇਸੀਆਂ ਉਤੇ ਭਾਰੂ ਪੈ ਜਾਣਗੇ।

ਭਾਵੇਂ ਇਹ ਮਸਲਾ ਦੇਸ਼ ਵਿਆਪੀ ਨਹੀਂ ਸੀ ਪਰ ਅੱਜ ਇਹ ਦੇਸ਼ ਵਿਆਪੀ ਮਸਲਾ ਬਣ ਚੁੱਕਾ ਹੈ। ਭਾਜਪਾ ਨੂੰ ਇਹ ਅਹਿਸਾਸ ਨਹੀਂ ਸੀ ਕਿ ਇਹ ਮੁੱਦਾ ਭਾਰੂ ਪੈ ਜਾਵੇਗਾ। ਉਨ੍ਹਾਂ ਮੁਤਾਬਕ ਤਾਂ ਜਿਸ ਤਰ੍ਹਾਂ ਨੋਟਬੰਦੀ, ਜੀ.ਐਸ.ਟੀ., ਅਯੋਧਿਆ ਤੇ ਕਸ਼ਮੀਰ ਦਾ ਮੁੱਦਾ ਵਕਤੀ ਸੀ, ਉਸੇ ਤਰ੍ਹਾਂ ਹੀ ਨਵੇਂ ਕਾਨੂੰਨ ਦਾ ਮੁੱਦਾ ਵੀ ਵਕਤੀ ਹੈ ਪਰ ਹੋ ਗਿਆ ਇਸ ਤੋਂ ਉਲਟ। ਨਵੇਂ ਕਾਨੂੰਨ ਦਾ ਮੁੱਦਾ ਭਾਜਪਾ ਨੂੰ ਆਉਣ ਵਾਲੇ ਸਮੇਂ ਵਿਚ ਮਹਿੰਗਾ ਪੈ ਸਕਦਾ ਹੈ। ਨਾਗਰਿਕਤਾ ਸੋਧ ਐਕਟ, ਕੌਮੀ ਨਾਗਰਿਕਤਾ ਰਜਿਸਟਰ, ਕੌਮੀ ਜਨ ਸੰਖਿਆ ਰਜਿਸਟਰ ਉਪਰੋਥਲੀ ਬਾਹਰ ਆ ਗਏ, ਜੋ ਲੋਕਾਂ ਲਈ ਅਚੰਭਾ ਬਣ ਗਏ ਹਨ। ਭਾਵੇਂ ਨਾਗਰਿਕਤਾ ਸੋਧ ਐਕਟ ਕਾਨੂੰਨ ਬਣ ਗਿਆ ਹੈ ਪਰ ਲੋਕ ਵਿਰੋਧ ਕਰ ਰਹੇ ਹਨ। ਲੋਕ ਕਾਨੂੰਨ ਵਾਪਸ ਲੈਣ ਦੀ ਮੰਗ ਕਰ ਰਹੇ ਹਨ ਪਰ ਸਾਡੇ ਗ੍ਰਹਿ ਮੰਤਰੀ ਜੀ ਕਹਿੰਦੇ ਨੇ ਪਿੱਛੇ ਮੁੜਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਮੱਧ ਪ੍ਰਦੇਸ਼ ਦੇ ਸਾਬਕਾ ਮੁੱਖ ਮੰਤਰੀ ਸ਼ਿਵ ਰਾਜ ਸਿੰਘ ਚੌਹਾਨ ਕਹਿ ਰਹੇ ਹਨ ਕਿ ਨਵਾਂ ਕਾਨੂੰਨ ਹਰ ਕੀਮਤ ਤੇ ਲਾਗੂ ਕੀਤਾ ਜਾਵੇਗਾ। ਕਾਨੂੰਨ ਲਾਗੂ ਕਰਨ ਲਈ ਸਖ਼ਤੀ ਕੀਤਾ ਜਾ ਰਹੀ ਹੈ। ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਤਾਂ ਡਾਹਢੇ ਗੁੱਸੇ ਵਾਲੇ ਹਨ। ਉਸ ਨੇ ਤਾਂ ਵਿਰੋਧੀਆਂ ਦੀਆਂ ਜਾਇਦਾਦਾਂ ਕੁਰਕ ਕਰਨ ਤਕ ਦੇ ਹੁਕਮ ਦੇ ਦਿਤੇ। ਪੁਲਿਸ ਦੀ ਗੋਲੀ ਨਾਲ ਉੱਥੇ 30 ਮੌਤਾਂ ਵੀ ਹੋਈਆਂ। ਕਹਿਣ ਦਾ ਭਾਵ ਕਿ ਭਾਜਪਾ ਨੇ ਤਾਂ ਨਵੇਂ ਕਾਨੂੰਨ ਨੂੰ ਇੱਜ਼ਤ ਦਾ ਸਵਾਲ ਹੀ ਬਣਾ ਲਿਆ ਹੈ। ਪ੍ਰਧਾਨ ਮੰਤਰੀ ਮੋਦੀ ਨੇ ਕਈ ਵਾਰ ਕਿਹਾ ਕਿ ਕਿਸੇ ਨੂੰ ਵੀ ਡਰਨ ਦੀ ਜ਼ਰੂਰਤ ਨਹੀਂ, ਕਿਸੇ ਦੀ ਵੀ ਨਾਗਰਿਕਤਾ ਨੂੰ ਖ਼ਤਰਾ ਨਹੀਂ ਹੈ। ਭਾਜਪਾ ਨੇਤਾ ਵੀ ਲੋਕਾਂ ਵਿਚ ਵਿਸ਼ਵਾਸ ਬਹਾਲ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਪਰ ਜਨਤਾ ਉਤੇ ਭਾਜਪਾ ਦੀਆਂ ਅਪੀਲਾਂ ਦਲੀਲਾਂ ਦਾ ਬਹੁਤਾ ਅਸਰ ਵਿਖਾਈ ਨਹੀਂ ਦੇ ਰਿਹਾ।

ਨਵੇਂ ਕਾਨੂੰਨ ਦਾ ਵੱਡੇ ਪੱਧਰ ਉਤੇ ਵਿਰੋਧ

ਹੋ ਰਿਹਾ ਹੈ। ਅਸਾਮ ਵਿਚ ਤਾਂ ਇਸ ਕਾਨੂੰਨ ਦਾ 2016 ਤੋਂ ਵਿਰੋਧ ਹੋ ਰਿਹਾ ਹੈ ਜਦੋਂ ਇਹ ਕਾਨੂੰਨ ਹਾਲੇ ਬਿੱਲ ਹੀ ਸੀ ਕਾਨੂੰਨ ਨਹੀਂ ਸੀ ਬਣਿਆ। ਉਸ ਵਕਤ ਤਾਂ ਬਾਕੀ ਦੇਸ਼ ਵਾਸੀਆਂ ਦਾ ਇਸ ਪਾਸੇ ਧਿਆਨ ਵੀ ਨਹੀਂ ਸੀ। ਕਿਸੇ ਨੇ ਵੀ ਨਹੀਂ ਸੋਚਿਆ ਸੀ ਕਿ ਇਹ ਕਾਨੂੰਨ ਹਊਆ ਬਣ ਜਾਵੇਗਾ ਤੇ ਚਰਚਾ ਦਾ ਵਿਸ਼ਾ ਬਣ ਜਾਵੇ ਗਾ। ਬਿਨਾਂ ਸ਼ੱਕ ਭਾਜਪਾ ਨੇ ਮੁਸਲਮਾਨਾਂ ਵਿਰੁਧ ਸਿਆਸਤ ਖੇਡਣੀ ਸੀ। ਮੁਸਲਮਾਨਾਂ ਨੂੰ ਬਾਹਰ ਕਰਨ ਨਾਲ ਇਹ ਕਾਨੂੰਨ ਹੁਣ ਸ਼ੱਕੀ ਬਣ ਗਿਆ। ਲੋਕਾਂ ਵਿਚ ਇਸ ਦਾ ਗਲਤ ਸੁਨੇਹਾ ਚਲਾ ਗਿਆ ਹੈ। ਅੱਜ ਭਾਜਪਾ ਦੀ ਛਵੀ ਬਿਲਕੁਲ ਹਿੰਦੂਵਾਦੀ ਬਣ ਗਈ ਹੈ। ਹੁਣ ਭਾਜਪਾ ਦਾ ਹਰ ਕੰਮ ਹਿੰਦੂਵਾਦੀ ਏਜੰਡੇ ਦਾ ਹਿੱਸਾ ਲੱਗ ਰਿਹਾ ਹੈ। ਪਹਿਲਾਂ ਰਾਮ ਮੰਦਰ ਮੁੱਦੇ ਨੇ ਭਾਜਪਾ ਤੇ ਹਿੰਦੂਵਾਦ ਦੀ ਪੱਕੀ ਮੋਹਰ ਲਗਾ ਦਿਤੀ ਜੋ ਉਚਿਤ ਨਹੀਂ। ਹਰ ਉਹ ਕੰਮ ਹੀ ਕੀਤਾ ਜਾਣਾ ਚਾਹੀਦਾ ਹੈ ਜੋ ਸਮੂਹ ਦੇਸ਼ ਵਾਸੀਆਂ ਨਾਲ ਜੁੜਿਆ ਹੋਵੇਗਾ। ਮੰਦਰ ਬਣਾਉਣਾ, ਗਊ ਰਖਿਆ, ਜੈ ਸ੍ਰੀ ਰਾਮ, ਵੰਦੇ ਮਾਤਰਮ ਸੱਭ ਇਕ ਪਾਸੜ ਗੱਲਾ ਹਨ। ਉਪਰੋਂ ਸਖਤੀ ਨਾਲ ਹਰ ਇਕ ਚੀਜ਼ ਲਾਗੂ ਕਰਵਾਈ ਜਾ ਰਹੀ ਹੈ, ਲੋਕਾਂ ਨੂੰ ਸ਼ੱਕ ਕਿਸ ਤਰ੍ਹਾਂ ਨਾ ਹੋਵੇ?

ਨਵੇਂ ਕਾਨੂੰਨ ਮੁਤਾਬਕ ਛੇ ਫ਼ਿਰਕਿਆਂ ਨੂੰ ਨਾਗਰਿਕਤਾ ਦੀ ਰਾਹਤ ਦਿਤੀ ਗਈ ਪਰ ਸੱਤਾਧਾਰੀ ਧਿਰ ਭੁੱਲ ਹੀ ਗਈ ਕਿ ਦੇਸ਼ ਦਾ ਸੰਵਿਧਾਨ ਵਿਤਕਰੇਬਾਜ਼ੀ ਦੀ ਇਜਾਜ਼ਤ ਨਹੀਂ ਦਿੰਦਾ। ਧਰਮ ਦੇ ਆਧਾਰ ਉਤੇ ਨਾਗਰਿਕਤਾ ਦੀ ਰਾਹਤ ਦਾ ਪ੍ਰਬੰਧ ਕੀਤਾ ਗਿਆ ਜੋ ਵਾਜਬ ਨਹੀਂ। ਦੇਸ਼ ਦੀ ਆਜ਼ਾਦੀ ਤੇ ਖੁਸ਼ਹਾਲੀ ਵਿਚ ਹਰ ਇਕ ਨੇ ਹਿੱਸਾ ਪਾਇਆ, ਫਿਰ ਕਿਸ ਤਰ੍ਹਾਂ ਇਕ ਨੂੰ ਚੰਗਾ ਦੂਜੇ ਨੂੰ ਮਾੜਾ ਕਿਹਾ ਜਾਵੇ? ਦੇਸ਼ ਦੇ ਹਾਲਾਤ ਅਰਾਜਕਤਾ ਵਾਲੇ ਬਣ ਗਏ ਹਨ। ਭਾਵੇਂ ਸਿੱਧਾ ਵਿਰੋਧ ਦਬਾ ਵੀ ਦਿਤਾ ਜਾਵੇ ਜਾਂ ਦੱਬ ਜਾਵੇ ਪਰ ਮਾਨਸਿਕ ਵਿਰੋਧ ਜੋ ਅੰਦਰੂਨੀ ਹੈ, ਨੂੰ ਕਿਸ ਤਰ੍ਹਾਂ ਦਬਾਇਆ ਜਾਵੇਗਾ?

ਹੈਰਾਨੀ ਦੀ ਗੱਲ ਹੈ ਕਿ ਬਾਕੀ ਸੱਭ ਮੁੱਦੇ ਭੁੱਲ ਹੀ ਗਏ ਹਨ ਸਿਰਫ਼ ਨਵਾਂ ਕਾਨੂੰਨ ਹੀ ਮੁੱਖ ਮੁੱਦਾ ਬਣ ਕੇ ਰਹਿ ਗਿਆ ਹੈ। ਕਸ਼ਮੀਰ ਮੁੱਦਾ ਬੀਤੇ ਸਮੇਂ ਦੀ ਗੱਲ ਹੀ ਬਣ ਕੇ ਰਹਿ ਗਿਆ ਹੈ। ਸ਼ਾਇਦ ਸੱਤਾਧਾਰੀ ਧਿਰ ਨੇ ਲੋਕਾਂ ਦਾ ਧਿਆਨ ਬਾਕੀ ਪਾਸਿਆਂ ਤੋਂ ਹਟਾਉਣ ਲਈ ਨਵੇਂ ਕਾਨੂੰਨ ਵਾਲੀ ਪਟਾਰੀ ਖੋਲ੍ਹੀ ਹੈ। ਸਵੇਰ ਤੋਂ ਸ਼ਾਮ ਤਕ ਸੱਭ ਪਾਸੇ ਨਵੇਂ ਕਾਨੂੰਨ ਦੀ ਚਰਚਾ ਹੈ। ਸਾਰੇ ਦੇਸ਼ ਵਿਚ ਕਿਤੇ ਘੱਟ ਕਿਤੇ ਵੱਧ ਵਿਰੋਧ ਪ੍ਰਦਰਸ਼ਨ ਹੋ ਰਹੇ ਹਨ। ਭਾਵੇਂ ਇਹ ਕਿਹਾ ਜਾ ਰਿਹਾ ਹੈ ਕਿ ਨਵਾਂ ਕਾਨੂੰਨ ਗੈਰ ਕਾਨੂੰਨੀ ਵਿਦੇ



ਸੀਆਂ ਵਾਸਤੇ ਹੈ, ਬਾਕੀਆਂ ਨੂੰ ਕੋਈ ਖਤਰਾ ਨਹੀਂ ਹੈ ਪਰ ਲੋਕਾਂ ਨੂੰ ਇਹ ਗੱਲ ਪੱਚ ਨਹੀਂ ਰਹੀ। ਸਵਾਲ ਇਹ ਉਠਦਾ ਹੈ ਕਿ ਜੇਕਰ ਨਾਗਰਿਕਤਾ ਸੋਧ ਕਾਨੂੰਨ ਨਾਲ ਪੀੜਤਾਂ ਨੂੰ ਪਨਾਹ ਦੇਣੀ ਹੈ ਤਾਂ ਸਾਰੇ ਹੀ ਪੀੜਤਾਂ ਨੂੰ ਇਹ ਰਾਹਤ ਦੇ ਦਿਤੀ ਜਾਂਦੀ ਜਿਸ ਤੇ ਕੋਈ ਕਿੰਤੂ ਪ੍ਰੰਤੂ ਰਹਿਣਾ ਹੀ ਨਹੀਂ ਸੀ। ਜੇਕਰ ਗੈਰ ਕਾਨੂੰਨੀ ਪ੍ਰਵਾਸੀਆਂ ਨੂੰ ਕੱਢਣਾ ਮੁੱਖ ਮਕਸਦ ਹੈ ਤਾਂ ਫਿਰ ਸਾਰੇ ਹੀ ਗੈਰ ਕਾਨੂੰਨੀ ਪ੍ਰਵਾਸੀ ਕੱਢੇ ਜਾਣੇ ਚਾਹੀਦੇ ਹਨ ਜਿਸ ਦੀ ਮੰਗ ਅਸਾਮ ਵਾਲੇ ਕਰ ਰਹੇ ਹਨ। ਸੱਤਾਧਾਰੀ ਧਿਰ ਦੀ ਇਸ ਨੀਤੀ ਦਾ ਦੇਸ਼ ਵਿਚ ਤਾਂ ਕੀ ਵਿਦੇਸ਼ ਵਿਚ ਵੀ ਵਿਰੋਧ ਹੋ ਰਿਹਾ ਹੈ। ਸੰਯੁਕਤ ਰਾਸ਼ਟਰ ਦੇ ਮਨੁੱਖੀ ਅਧਿਕਾਰਾਂ ਦੇ ਹਾਈ ਕਮਿਸ਼ਨਰ ਨੇ ਵੀ ਨਾਗਰਿਕਤਾ ਸੋਧ ਕਾਨੂੰਨ ਨੂੰ ਮੌਲਿਕ ਤੌਰ ਤੇ ਵਿਤਕਰੇਬਾਜ਼ ਕਾਨੂੰਨ ਦਸਿਆ ਹੈ। ਅਮਰੀਕਾ ਜਿਹੜਾ ਅਜਕਲ ਭਾਰਤ ਦਾ ਮਿੱਤਰ ਵੀ ਹੈ, ਨੇ ਵੀ ਧਾਰਮਕ ਘੱਟ ਗਿਣਤੀਆਂ ਦੇ ਹੱਕ ਸੁਰੱਖਿਅਤ ਕਰਨ ਲਈ ਕਿਹਾ ਹੈ। ਕੌਮਾਂਤਰੀ ਜਿਊਰਿਸਟ ਕਮਿਸ਼ਨ ਨੇ ਵੀ ਇਸ ਕਾਨੂੰਨ ਨੂੰ ਵੱਡਾ ਪੱਖਪਾਤੀ ਤੇ ਆਪਮੁਹਾਰਾ ਕਾਨੂੰਨ ਕਿਹਾ ਹੈ। ਇਸ ਦਾ ਮਤਲਬ ਕਿ ਕੌਮਾਂਤਰੀ ਧਿਰਾਂ ਵੀ ਨਵੇਂ ਕਾਨੂੰਨ ਨੂੰ ਗਲਤ ਕਹਿ ਰਹੀਆਂ ਹਨ ਪਰ ਸੱਤਾਧਾਰੀ ਧਿਰ ਦੇ ਆਗੂ ਕਹਿ ਰਹੇ ਹਨ ਕਿ ਪਿੱਛੇ ਮੁੜਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਭਾਵੇਂ ਭਾਜਪਾ ਨੇ ਕੌਮਾਤਰੀ ਭਾਈਚਾਰੇ ਨੂੰ ਵੀ ਅਪਣੇ ਹੱਕ ਵਿਚ ਕਰਨ ਦੀ ਕੋਸ਼ਿਸ਼ ਕੀਤੀ ਪਰ ਉਥੇ ਵੀ ਵਿਰੋਧ ਹੋ ਰਹੇ ਹਨ। ਸੁਨੇਹਾ ਇਹ ਜਾ ਚੁੱਕਾ ਹੈ ਕਿ ਭਾਰਤ ਅਪਣੀਆਂ ਨੀਤੀਆਂ ਬਾਰੇ ਸਪੱਸ਼ਟ ਨਹੀਂ ਹੈ। ਮੇਘਾਲਿਆ ਦਾ ਮੁੱਖ ਮੰਤਰੀ ਕੋਨਾਰਡ ਸੰਗਮਾ ਕਹਿ ਰਿਹਾ ਹੈ ਕਿ ਮੇਘਾਲਿਆ ਨੂੰ ਨਵੇਂ ਕਾਨੂੰਨ ਦੇ ਘੇਰੇ ਤੋਂ ਬਾਹਰ ਰਖਿਆ ਜਾਵੇ ਜਦੋਂ ਕਿ ਉਸ ਦੀ ਭਾਜਪਾ ਨਾਲ ਭਾਈਵਾਲੀ ਵੀ ਹੈ। ਬਿਨਾਂ ਸ਼ੱਕ ਬੰਗਲਾਦੇਸ਼, ਪਾਕਿਸਤਾਨ ਤੇ ਅਫ਼ਗਾਨਿਸਤਾਨ ਵਿਚ ਘੱਟ ਗਿਣਤੀਆਂ ਨਾਲ ਮਾੜਾ ਸਲੂਕ ਹੋ ਰਿਹਾ ਹੈ। ਮਾੜੇ ਸਲੂਕ ਕਰ ਕੇ ਉਥੋਂ ਲੋਕ ਜਾਨ ਬਚਾ ਕੇ ਭਾਰਤ ਵਿਚ ਆਏ ਹਨ ਪਰ ਉਹ ਤਾਂ ਲੱਖਾਂ ਵਿਚ ਆ ਗਏ ਹਨ। ਉਹ ਵੀ ਬਿਨਾਂ ਕਿਸੇ ਰੋਕ ਟੋਕ ਦੇ। ਉਦੋਂ ਇਹ ਕਿਉਂ ਨਾ ਸੋਚਿਆ ਕਿ ਇਹ ਗੈਰ ਕਾਨੂੰਨੀ ਪ੍ਰਵਾਸ ਇਕ ਦਿਨ ਸਮੱਸਿਆ ਬਣ ਜਾਵੇਗਾ? ਭਾਵੇਂ ਇਹ ਮੁੱਦਾ ਦੇਸ਼ ਵਿਆਪੀ ਨਹੀਂ ਸੀ ਪਰ ਹੁਣ ਤਾਂ ਦੇਸ਼ ਵਿਆਪੀ ਬਣ ਗਿਆ ਹੈ।

ਨਾਗਰਿਕਤਾ ਰਜਿਸਟਰ ਤਿਆਰ ਕਰਨ ਵਾਸਤੇ ਵੀ ਕਹਿ ਦਿਤਾ ਗਿਆ ਹੈ। ਅਜਿਹਾ ਕਰਨ ਵਾਸਤੇ ਤਕਰੀਬਨ 50 ਹਜ਼ਾਰ ਕਰੋੜ ਰੁਪਏ ਦਾ ਖਰਚਾ ਆਵੇਗਾ। ਜੋ ਲੋਕਾਂ ਦਾ ਖਰਚਾ ਆਉਣਾ ਹੈ, ਉਹ ਵੱਖ ਹੈ ਕਿਉਂਕਿ ਲੋਕਾਂ ਨੂੰ ਨਾਗਰਿਕ ਬਣਨ ਲਈ ਜ਼ਰੂਰੀ ਕਾਗਜ਼ਾਤ ਬਣਾਉਣੇ ਪੈਣਗੇ। ਪਰ ਕੀ ਇਹ ਅਰਬਾਂ ਖਰਬਾਂ ਰੁਪਏ ਅਸੀਂ ਬਰਬਾਦ ਨਹੀਂ ਕਰ ਰਹੇ? ਇਹ ਸਿਆਸਤ ਨਹੀਂ ਤਾਂ ਹੋਰ ਕੀ ਹੈ? ਸਾਡੇ ਗ੍ਰਹਿ ਮੰਤਰੀ ਜੀ ਤਾਂ ਕਹਿੰਦੇ ਹਨ ਕਿ ਹਰ ਕੀਮਤ ਤੇ ਨਾਗਰਿਕਤਾ ਰਜਿਸਟਰ ਪੂਰਾ ਕੀਤਾ ਜਾਵੇਗਾ। ਰਫ਼ੂਜੀਆਂ ਨੂੰ ਰਾਹਤ ਦੇ ਦੇਣਾ ਕੁੱਝ ਵੀ ਗਲਤ ਨਹੀਂ ਹੈ ਪਰ ਵਿਤਕਰੇਬਾਜ਼ੀ ਨਹੀਂ ਹੋਣੀ ਚਾਹੀਦੀ ਜੋ ਗਲਤ ਹੈ। ਮਸਲੇ ਦੀ ਗੰਭੀਰਤਾ ਨੂੰ ਵਿਚਾਰਨ ਦੀ ਜ਼ਰੂਰਤ ਹੈ।

**Mob.: 9814125593**

-ਨਿਮਰਤ ਕੌਰ

# ਅਯੁਧਿਆ ਫ਼ੈਸਲਾ : ਭਾਰਤ ਨੂੰ 'ਧਰਮ ਨਿਰਪੱਖ' ਸਮਝਣ ਵਾਲੀਆਂ ਘੱਟ-ਗਿਣਤੀਆ ਲਈ ਚਿੰਤਾ ਦਾ ਵਿਸ਼ਾ



ਅਯੋਧਿਆ ਦੀ ਵਿਵਾਦਤ ਜ਼ਮੀਨ ਬਾਰੇ ਸੁਪਰੀਮ ਕੋਰਟ ਦੇ ਫ਼ੈਸਲੇ ਦੀ ਬੜੇ ਲੰਮੇ ਸਮੇਂ ਤੋਂ ਉਡੀਕ ਕੀਤੀ ਜਾ ਰਹੀ ਸੀ ਅਤੇ ਵੇਖਿਆ ਜਾ ਰਿਹਾ ਸੀ ਕਿ ਜਾਂਦੇ ਜਾਂਦੇ ਚੀਫ਼ ਜਸਟਿਸ ਕਿਸ ਤਰ੍ਹਾਂ ਦੇਸ਼ ਦੇ ਇਸ ਸੱਭ ਤੋਂ ਗਰਮ ਮੁੱਦੇ ਨੂੰ ਠੰਢਾ ਕਰ ਕੇ ਜਾਂਦੇ ਹਨ। ਪੰਜ ਜੱਜਾਂ ਦੇ ਬੈਂਚ ਨੇ ਇਕੋ ਸੁਰ ਵਿਚ ਫ਼ੈਸਲਾ ਦਿਤਾ। ਇਕ ਪਾਸੇ ਖ਼ੁਸ਼ੀ ਦੀ ਲਹਿਰ ਸੀ ਅਤੇ ਦੂਜੇ ਪਾਸੇ ਸੁਧ ਬੁਧ ਗੁੰਮ ਹੋ ਜਾਣ ਵਾਲੀ ਖ਼ਾਮੋਸ਼ੀ। ਜਿਥੇ ਪਹਿਲਾਂ ਇਕ ਡਰ ਫੈਲਿਆ ਹੋਇਆ ਸੀ ਕਿ ਮਸਜਿਦ ਦੇ ਨਾ ਮਿਲਣ ਤੇ ਮੁੜ ਤੋਂ ਦੰਗੇ-ਫ਼ਸਾਦ ਹੋ ਸਕਦੇ ਹਨ, ਹੁਣ ਇਹ ਸਵਾਲ ਸਿਰ ਚੁਕ ਕੇ ਅੱਗੇ ਆ ਰਿਹਾ ਹੈ ਕਿ ਕੀ ਸ਼ਾਂਤੀ ਬਰਕਰਾਰ ਰੱਖਣ ਵਾਸਤੇ ਨਿਆਂ ਦੀ ਕੁਰਬਾਨੀ ਦੇਣੀ ਜ਼ਰੂਰੀ ਸੀ? ਆਮ ਭਾਰਤੀ, ਆਮ ਮੁਸਲਮਾਨ ਤਾਂ ਚੁਪ ਹੈ ਅਤੇ ਸਰਕਾਰ ਨੇ ਵੀ ਸਖ਼ਤੀ ਨਾਲ ਨਫ਼ਰਤ ਫੈਲਾਉਣ ਵਾਲਿਆਂ ਉਤੇ ਨਜ਼ਰ ਰੱਖੀ ਹੋਈ ਹੈ, ਪਰ ਹੁਣ ਆਵਾਜ਼ ਸੰਵਿਧਾਨ ਦੇ ਪੁਜਾਰੀਆਂ ਵਲੋਂ ਉਠ ਰਹੀ ਹੈ। ਪਹਿਲਾਂ ਜਸਟਿਸ ਗਾਂਗੁਲੀ ਅਤੇ ਹੁਣ ਜਸਟਿਸ ਕਾਟਜੂ ਨੇ ਇਸ ਫ਼ੈਸਲੇ ਨੂੰ ਘੱਟ ਗਿਣਤੀਆਂ ਨਾਲ ਨਾਇਨਸਾਫ਼ੀ ਦਸਿਆ ਹੈ।

ਜਸਟਿਸ ਕਾਟਜੂ ਨੂੰ ਸੱਭ ਤੋਂ ਵੱਡਾ ਅਫ਼ਸੋਸ ਇਸ ਗੱਲ ਦਾ ਲੱਗਾ ਹੈ ਕਿ ਇਸ ਫ਼ੈਸਲੇ ਨੂੰ ਸਾਰੇ ਹੀ ਜੱਜਾਂ ਦੀ ਹਮਾਇਤ ਹਾਸਲ ਸੀ। ਉਹ ਪੁਛਦੇ ਹਨ ਕਿ ਭਾਰਤ ਅੱਗੇ ਵਲ ਵੱਧ ਰਿਹਾ ਹੈ ਜਾਂ ਪਿੱਛੇ ਵਲ, ਕਿਉਂਕਿ ਵਿਵਾਦ ਵਿਚ ਸਿਰਫ਼ ਅਯੋਧਿਆ ਨਹੀਂ ਬਲਕਿ ਹੋਰ ਵੀ ਬੜੀਆਂ ਮਸਜਿਦਾਂ ਹਨ। ਦਿੱਲੀ ਤੋਂ ਲੈ ਕੇ ਵਾਰਾਨਸੀ, ਜੌਨਪੁਰ ਵਿਚ ਮਸਜਿਦਾਂ ਹਨ ਜਿਨ੍ਹਾਂ ਦੀ ਉਸਾਰੀ ਸਮੇਂ ਕਈ ਮੰਦਰ ਤੋੜਨ ਦੇ ਇਲਜ਼ਾਮ ਲਾਏ ਜਾਂਦੇ ਹਨ। ਸੋ ਕੀ ਹੁਣ ਇਸ ਫ਼ੈਸਲੇ ਦੇ ਆਧਾਰ 'ਤੇ ਸਾਰੀਆਂ ਮਸਜਿਦਾਂ ਤੋੜ ਕੇ ਮੰਦਰ ਬਣਾਏ ਜਾਣਗੇ ਤੇ ਉਹ ਵੀ ਅਦਾਲਤੀ ਹੁਕਮਾਂ ਨਾਲ ? ਇਹ ਆਵਾਜ਼ ਜਸਟਿਸ ਕਾਟਜੂ ਉੱਚੀ ਕਰ ਸਕਦੇ ਸਨ ਕਿਉਂਕਿ ਉਹ ਇਕ ਸਾਬਕਾ ਜੱਜ ਹੋਣ ਦੇ ਨਾਲ ਨਾਲ ਇਕ ਕਸ਼ਮੀਰੀ ਪੰਡਤ ਵੀ ਹਨ। ਇਮਾਮ ਜਾਫ਼ਰੀ ਇਕ ਮੁਸਲਮਾਨ ਕਾਂਗਰਸੀ ਸੰਸਦ ਮੈਂਬਰ ਸਨ ਅਤੇ ਫਿਰਕੂ ਭੀੜ ਨੇ ਉਨ੍ਹਾਂ ਦੇ ਟੁਕੜੇ ਟੁਕੜੇ ਕਰ ਦਿਤੇ ਸਨ। ਉਨ੍ਹਾਂ ਦੇ ਕਤਲ ਦਾ ਕੇਸ ਅਜੇ ਵੀ ਹਾਈ ਕੋਰਟ ਵਿਚ ਪਿਆ ਹੈ ਜਿਸ ਵਿਚ ਉਨ੍ਹਾਂ ਦੀ ਪਤਨੀ ਦਾ ਇਲਜ਼ਾਮ ਹੈ ਕਿ ਗੁਜਰਾਤ ਦੀ ਸਰਕਾਰ ਜਿਸ ਦੇ ਉਸ ਵਕਤ ਦੇ ਮੁੱਖ ਮੰਤਰੀ ਮੋਦੀ ਸਨ, ਦੀ ਨਾਕਾਬਲੀਅਤ ਇਮਾਮ ਜਾਫ਼ਰੀ ਦੀ ਮੌਤ ਲਈ ਜ਼ਿੰਮੇਵਾਰ ਸੀ। ਬਾਬਰੀ ਮਸਜਿਦ ਦੇ ਢਾਹੇ ਜਾਣ ਨੂੰ ਸੁਪਰੀਮ ਕੋਰਟ ਨੇ ਇਕ ਗੁਨਾਹ ਮੰਨਦਿਆਂ, ਫ਼ੈਸਲਾ ਹਿੰਦੂਆਂ ਵਿਰੁਧ ਦਿਤਾ, ਫਿਰ ਵੀ ਕਾਨੂੰਨ ਤੋੜਨ ਵਾਲਿਆਂ ਨੂੰ ਬਾਬਰੀ ਮਸਜਿਦ ਵਾਲੀ ਥਾਂ ਦਾ ਮਾਲਕ ਬਣਾ ਦਿਤਾ।

ਅੱਜ ਨਿਆਂ ਦੀ ਗੱਲ ਬੜੀ ਹੀ ਦੂਰ ਦੀ ਗੱਲ ਬਣ ਚੁੱਕੀ ਹੈ ਭਾਰਤ ਦੀਆਂ ਘੱਟ ਗਿਣਤੀਆਂ ਵਾਸਤੇ। ਉਨ੍ਹਾਂ ਦੀ ਚੁੱਪੀ ਦਰਸਾਉਂਦੀ ਹੈ ਕਿ ਹੁਣ ਘੱਟ ਗਿਣਤੀਆਂ ਵਾਲੇ ਸਮਝ ਚੁੱਕੇ ਹਨ ਕਿ ਭਾਰਤ ਇਕ ਸੈਕੂਲਰ ਦੇਸ਼ ਨਾ ਰਹਿ ਕੇ, ਹਿੰਦੂ ਦੇਸ਼ ਬਣ ਚੁੱਕਾ ਹੈ। ਮੁੱਠੀ ਭਰ ਸੰਵਿਧਾਨ ਪ੍ਰੇਮੀ ਅੱਜ ਆਵਾਜ਼ ਚੁਕ ਵੀ ਲੈਣ ਤਾਂ ਕੀ ਖੱਟ ਲੈਣਗੇ? ਫ਼ੈਸਲਾ ਬਹੁਗਿਣਤੀ ਅਪਣੀ ਵੋਟ ਨਾਲ ਕਰਦੀ ਹੈ ਅਤੇ ਉਸ ਨੇ ਅਪਣੀ ਸੋਚ ਸਾਫ਼ ਕਰ ਦਿਤੀ ਹੈ।

ਕਪਿਲ ਸਿੱਬਲ ਨੇ ਬੇਨਤੀ ਕੀਤੀ ਸੀ ਕਿ ਇਸ ਕੇਸ ਦਾ ਫ਼ੈਸਲਾ ਚੋਣਾਂ ਤੋਂ ਬਾਅਦ ਸੁਣਾਇਆ ਜਾਵੇ ਅਤੇ ਚੋਣਾਂ ਨੇ ਅਦਾਲਤਾਂ ਨੂੰ ਵੀ ਦਸ ਦਿਤਾ ਕਿ ਭਾਰਤ ਉਨ੍ਹਾਂ ਤੋਂ ਕੀ ਆਸ ਰਖਦਾ ਹੈ। ਆਖ਼ਰਕਾਰ ਸਾਰੇ ਜੱਜ ਸੰਵਿਧਾਨ ਦੇ ਪ੍ਰੇਮੀ ਹਨ ਪਰ ਕੋਈ ਵੀ ਅਪਣੇ ਫ਼ੈਸਲੇ ਰਾਹੀਂ ਖ਼ੂਨ ਦੀਆਂ ਨਦੀਆਂ ਵਹਿੰਦੀਆਂ ਨਹੀਂ ਵੇਖ ਸਕਦਾ। ਜੇ ਤੁਸੀਂ ਕਿਸੇ ਇਸਲਾਮੀ ਦੇਸ਼ ਵਿਚ ਰਹਿਣ ਜਾਵੋ ਤਾਂ ਤੁਹਾਡੇ ਅਪਣੇ ਇਲਾਕੇ ਜਾਂ ਘਰ ਨੂੰ ਛੱਡ ਕੇ ਕਾਨੂੰਨ ਇਸਲਾਮਿਕ ਰਾਜ ਦੇ ਚਲਦੇ ਹਨ। ਫ਼ਰਕ ਸਿਰਫ਼ ਏਨਾ ਹੈ ਕਿ ਉਥੇ ਰਹਿਣ ਵਾਲੇ ਗ਼ੈਰ-ਮੁਸਲਮਾਨਾਂ ਨੇ ਉਥੋਂ ਦਾ ਸੱਚ ਕਬੂਲ ਕਰ ਲਿਆ ਹੈ ਕਿ ਉਹ ਇਸਲਾਮਿਕ ਦੇਸ਼ ਵਿਚ ਰਹਿੰਦੇ ਹਨ ਜਦਕਿ ਭਾਰਤ ਵਿਚ ਅਜੇ ਵੀ ਸੰਵਿਧਾਨ ਵਿਚ ਦਰਜ ਧਰਮਨਿਰਪੱਖਤਾ ਵਰਗੇ ਸ਼ਬਦਾਂ ਨੂੰ ਅਪਣੇ ਆਪ ਨੂੰ ਧਰਮ-ਨਿਰਪੱਖ ਸਾਬਤ ਕਰਨ ਲਈ, ਵਿਖਾਵੇ ਵਜੋਂ ਰਖਿਆ ਹੋਇਆ ਹੈ-ਉਹ ਵੀ ਸ਼ਾਇਦ ਅੰਤਰਰਾਸ਼ਟਰੀ ਮੰਚਾਂ 'ਤੇ ਅਪਣੀ ਥਾਂ ਬਣਾਉਣ ਵਾਸਤੇ। ਪਰ ਹੁਣ ਇਕ ਰਾਹ ਚੁਣਿਆ ਗਿਆ ਹੈ ਜੋ ਕਬੂਲਿਆ ਵੀ ਜਾਵੇਗਾ।

ਅਪਣਾ ਧਰਮ ਨਿਰਪੱਖ ਅਕਸ ਬਣਾਉਣ ਵਾਸਤੇ ਸਿੱਖਾਂ ਨਲਾ ਚੰਗਾ ਸਲੂਕ ਕੀਤਾ ਜਾ ਰਿਹਾ ਜਾਪਦਾ ਹੈ ਪਰ ਸਿੱਖਾਂ ਨਾਲ ਨਿਪਟਣ ਲਈ ਸਿੱਧੀ ਲੜਾਈ ਦੀ ਬਜਾਏ ਹੁਣ ਲੁਕਵੀਂ ਨੀਤੀ ਤਿਆਰ ਕੀਤੀ ਗਈ ਜਾਪਦੀ ਹੈ ਅਰਥਾਤ ਸਿੱਖਾਂ ਨੂੰ ਹਿੰਦੂ ਧਰਮ ਦਾ ਹਿੱਸਾ ਕਹਿ ਕਹਿ ਕੇ। ਸੁਪਰੀਮ ਕੋਰਟ ਦੇ ਫ਼ੈਸਲੇ ਵਿਚ ਵੀ ਇਹੀ ਸੋਚ ਨਜ਼ਰ ਆਉਂਦੀ ਹੈ ਜੋ ਭਾਵੇਂ ਫ਼ੈਸਲੇ ਦਾ ਕਮਜ਼ੋਰ ਪੱਖ ਹੈ ਜਾਂ ਸ਼ਾਇਦ ਇਹ ਜੱਜਾਂ ਦੀ ਗਲਤਫ਼ਹਿਮੀ ਸੀ। ਭਾਵੇਂ ਅੱਜ ਇਕ 'ਹਿੰਦੁਸਤਾਨ' ਬਣ ਗਿਆ ਹੈ, ਘੱਟ ਗਿਣਤੀਆਂ ਨੂੰ ਅਪਣੀ ਜ਼ਮੀਨ ਉਤੇ ਹੱਕ ਪ੍ਰਾਪਤ ਨਾ ਵੀ ਹੋਣ, ਅਪਣੀ ਸੋਚ ਉਤੇ ਹੱਕ ਤਾਂ ਹੋਣਾ ਹੀ ਚਾਹੀਦਾ ਹੈ। ਨਿਆਂ, ਜ਼ਮੀਨ, ਵਿਕਾਸ ਤੋਂ ਵਾਂਝੇ ਰਹਿ ਕੇ ਹੁਣ ਅਪਣੀ ਪਛਾਣ ਦੀ ਵੀ ਕੁਰਬਾਨੀ ਦੇਣੀ ਪਵੇਗੀ? ਆਪਣੀ ਜਾਨ ਬਚਾਉਣ ਵਾਸਤੇ ਆਪਣੀ ਪਛਾਣ ਦੀ ਕੁਰਬਾਨੀ ਸਿੱਖਾਂ ਨੂੰ ਵੀ ਦੇਣੀ ਪਵੇਗੀ? ਇਹ ਫ਼ੈਸਲਾ ਸਿਰਫ਼ ਮੁਸਲਮਾਨਾਂ ਵਾਸਤੇ ਨਹੀਂ ਬਲਕਿ ਸਿੱਖਾਂ ਵਾਸਤੇ ਵੀ ਬੜੇ ਸਵਾਲ ਖੜੇ ਕਰਦਾ ਹੈ।

-ਸ਼ੰਗਾਰਾ ਸਿੰਘ ਭੁੱਲਰ

# ਅਖ਼ਬਾਰਾਂ ਨੂੰ ਮਾਰਨ 'ਤੇ ਤੁਲੀ ਮੋਦੀ ਸਰਕਾਰ

ਅਖ਼ਬਾਰੀ ਸਨਅਤ ਖ਼ਾਸ ਕਰ ਕੇ ਛੋਟੀਆਂ ਅਖ਼ਬਾਰਾਂ ਇਸ ਵੇਲੇ ਡਾਹਢੇ ਸੰਕਟ ਵਿਚੋਂ ਲੰਘ ਰਹੀਆਂ ਹਨ। ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨੇ ਜਿਨ੍ਹਾਂ ਅਫ਼ਬਾਰਾਂ ਦੇ ਸਿਰ ਉਤੇ ਲੋਕ ਸਭਾ ਚੋਣਾਂ ਵਿਚ ਐਤਕੀ ਲੋੜੋਂ ਵੱਧ ਬਹੁਮਤ ਨਾਲ ਜਿੱਤ ਪ੍ਰਾਪਤ ਕੀਤੀ, ਆਪਣਾ ਅਹੁਦਾ ਸੰਭਾਲਦਿਆਂ ਹੀ ਉਨ੍ਹਾਂ ਦਾ ਗਲਾ ਘੁੱਟਣ ਉਤੇ ਲੱਕ ਬੰਨ੍ਹ ਲਿਆ ਹੈ। ਅਖ਼ਬਾਰੀ ਕਾਗਜ਼ ਪਹਿਲਾਂ ਹੀ ਕਾਫ਼ੀ ਮਹਿੰਗਾ ਸੀ। ਇਸ ਉਤੇ ਹੁਣ ਦਸ ਫ਼ੀ ਸਦੀ ਐਕਸਾਈਜ਼ ਡਿਊਟੀ ਲਗਾ ਕੇ ਇਸ ਨੂੰ ਹੋਰ ਵੀ ਮਹਿੰਗਾ ਕਰ ਦਿਤਾ ਹੈ। ਜੀ.ਐਸ.ਟੀ. ਪਹਿਲਾਂ ਹੀ ਵੱਟ ਕੱਢ ਰਹੀ ਹੈ। ਰਹਿੰਦੀ ਕਸਰ ਅਖ਼ਬਾਰਾਂ ਦੇ ਇਸ਼ਤਿਹਾਰ ਘਟਾ ਕੇ ਪੂਰੀ ਕੀਤੀ ਜਾ ਰਹੀ ਹੈ। ਜ਼ਰਾ ਕਿਆਸ ਲਗਾਉ ਵੱਡੇ ਅਖ਼ਬਾਰਾਂ ਵਾਲੇ ਵੀ ਡਾਵਾਂਡੋਲ ਹੋ ਰਹੇ ਹਨ। ਅਖ਼ਬਾਰੀ ਜਗਤ ਨਾਲ ਜੁੜੇ ਵੱਖ-ਵੱਖ ਤਰ੍ਹਾਂ ਦੇ ਮੁਲਾਜ਼ਮਾਂ ਉਤੇ ਵੀ ਸੰਕਟ ਦੇ ਬਦਲ ਛਾਏ ਜਾਣ ਲੱਗੇ ਹਨ। ਅੰਗਰੇਜ਼ੀ, ਹਿੰਦੀ ਨੂੰ ਛੱਡ ਕੇ ਖੇਤਰੀ ਭਾਸ਼ਾਵਾਂ ਦੀਆਂ ਅਖ਼ਬਾਰਾਂ ਦੀ ਹਾਲਤ ਮਹਿਜ਼ ਡੰਗ ਸਾਰਨ ਵਲੀ ਬਣ ਗਈ ਹੈ। ਵੱਡੀ ਛਾਂਟੀ ਦੀ ਹਾਲਤ ਵਿਚ ਮੁਲਾਜ਼ਮ ਵਰਗ ਦੀ ਹੋਣੀ ਕਿਆਸ ਕੇ ਲੂੰ-ਕੰਡੇ ਖੜੇ ਹੋ ਜਾਂਦੇ ਹਨ।

ਦੱਸ ਦੇਈਏ ਕਿ ਮੋਟੇ ਤੌਰ ਉਤੇ ਹੁਣ ਤਕ ਮੀਡੀਆ ਦੋ ਕਿਸਮ ਦਾ ਹੈ। ਇਕ ਪ੍ਰਿੰਟ ਮੀਡੀਆ ਯਾਨੀ ਅਖ਼ਬਾਰੀ ਜਗਤ ਤੇ ਦੂਜਾ ਬਿਜਲਈ ਮਾਧਿਅਮ ਹੈ ਜਿਸ ਵਿਚ ਟੀ.ਵੀ. ਅਤੇ ਰੇਡੀਓ ਆ ਜਾਂਦਾ ਹੈ। ਹੁਣ ਇਕ ਹੋਰ ਨਵਾਂ ਮੀਡੀਆ ਸੋਸ਼ਲ ਮੀਡੀਆ ਵਧੇਰੇ ਪ੍ਰਚਲਤ, ਹੋਣ ਲੱਗਾ ਹੈ। ਸ਼ਾਇਦ ਇਸ ਲਈ ਕਿ ਅਖ਼ਬਾਰਾਂ ਤੇ ਟੀ.ਵੀ. ਵਿਚ ਅਕਸਰ ਭਾਸ਼ਾ ਦੀ ਸੰਜਮੀ ਢੰਗ ਨਾਲ ਵਰਤੋਂ ਕਰਨੀ ਪੈਂਦੀ ਹੈ। ਪਰ ਸੋਸ਼ਲ ਮੀਡੀਆ ਨੇ ਪੈਂਦੀ ਸੱਟੇ ਸੱਭ ਹੱਦਾਂ ਬੰਨੇ ਤੋੜਨੀਆਂ ਸ਼ੁਰੂ ਕਰ ਦਿਤੀਆਂ ਹਨ। ਇਨ੍ਹਾਂ ਵਿਚ ਕੁੱਲ ਮਿਲਾ ਕੇ ਭਰੋਸੇਯੋਗਤਾ ਵਧੇਰੇ ਪ੍ਰਿੰਟ ਮੀਡੀਆ ਦੀ ਹੈ। ਅਖ਼ਬਾਰ ਦੀ ਭਲੇ ਹੀ ਕੁੱਝ ਘੰਟਿਆ ਦੀ ਉਮਰ ਹੈ, ਫਿਰ ਵੀ ਇਹ ਇਕ ਲਿਖਤੀ ਦਸਤਾਵੇਜ਼ ਹੈ ਤੇ ਇਸ ਨੂੰ ਸਵੇਰੇ-ਸਵੇਰੇ ਚਾਹ ਦੇ ਕੱਪ ਨਾਲ ਵਾਚਣ ਦਾ ਅਪਣਾ ਹੀ ਇਕ ਸਵਾਦ ਹੈ। ਟੀ.ਵੀ. ਚੈਨਲ ਇਕ ਤਾਂ ਹਰ ਖ਼ਬਰ ਨੂੰ ਵਧਾ ਚੜ੍ਹਾ ਕੇ ਦੱਸਣ ਲੱਗੇ ਹਨ, ਦੂਜਾ ਸਾਰਾ ਦਿਨ ਉਸੇ ਉਤੇ ਲੱਗੇ ਰਹਿੰਦੇ ਅਤੇ ਤੀਜਾ ਜੇ ਖ਼ਬਰ ਦੀ ਤਸਦੀਕ ਕਰਨੀ ਪਵੇ ਤਾਂ ਮਿੰਟ ਨਹੀਂ ਲਗਾਉਂਦੇ। ਅਖ਼ਬਾਰਾਂ ਤੇ ਹਰ ਲਿਹਾਜ਼ ਸਾਊਪੁਣੇ ਤੇ ਸਭਿਅਕ ਹੋਣ ਦੀ ਪਾਬੰਦੀ ਹੈ, ਬਾਕੀ ਮੀਡੀਆ ਉਤੇ ਨਹੀਂ। ਫਿਰ ਵੀ ਹੈਰਾਨੀ ਹੈ ਕਿ ਮੋਦੀ ਸਰਕਾਰ ਪ੍ਰਿੰਟ ਮੀਡੀਆ ਪ੍ਰਤੀ ਇਹੋ ਜਿਹਾ ਰੁਖ ਕਿਉਂ ਅਪਣਾ ਰਹੀ ਹੈ? ਬਲਕਿ ਉਸ ਨੂੰ ਇਸ ਮੀਡੀਆ ਰਾਹੀਂ ਅਪਣੀਆਂ ਕਮੀਆਂ ਬੇਸ਼ੀਆਂ ਉਤੇ ਕਾਬੂ ਪਾਉਣ ਦਾ ਢੰਗ ਸਿੱਖਣਾ ਚਾਹੀਦਾ ਹੈ।

ਹਿੰਦੁਸਤਾਨ ਵਿਚ ਪ੍ਰਿੰਟ ਮੀਡੀਆ ਦੀ ਉਮਰ ਇਕ ਡੇਢ ਸਦੀ ਦੇ ਨੇੜੇ-ਤੇੜੇ ਦੀ ਹੈ। ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਇਹ ਭਾਵੇਂ ਟਾਵਾਂ-ਟਾਵਾਂ ਸੀ ਪਰ ਇਹ ਵਧੇਰੇ ਖੇਤਰੀ ਭਾਸ਼ਾਵਾਂ ਦਾ ਸੀ। ਬਿਜਲਈ ਮੀਡੀਆ ਤਾਂ 20ਵੀਂ ਸਦੀ ਦੇ ਅੱਧ ਜਹੇ ਤੋਂ ਬਾਅਦ ਸ਼ੁਰੂ ਹੋਇਆ ਹੈ। 20ਵੀਂ ਸਦੀ ਦੇ ਅਖ਼ੀਰ ਜਿਹੇ ਵਿਚ ਕੰਪਿਊਟਰਯੁਗ ਨੇ ਪ੍ਰਿੰਟ ਮੀਡੀਆ ਨੂੰ ਵੱਡਾ ਹੁਲਾਰਾ ਦਿਤਾ। ਫਲਸਰੂਪ ਕੁੱਝ ਵੱਡੇ ਘਰਾਣੇ ਵੀ ਇਸ ਵਲ ਰੁਚਿਤ ਹੋ ਗਏ ਹਾਲਾਂਕਿ ਉਨ੍ਹਾਂ ਮੋਟੇ ਤੌਰ ਉਤੇ ਅੰਗਰੇਜ਼ੀ ਦਾ ਰਾਹ ਚੁਣਿਆ ਤੇ ਫਿਰ ਕੁੱਝ ਨੇ ਹਿੰਦੀ ਦਾ।

ਦੁਖਾਂਤ ਇਹ ਹੈ ਕਿ ਕਿਸੇ ਵੀ ਵੱਡੇ ਸਨਅਤੀ ਘਰਾਣੇ ਨੇ ਪੰਜਾਬੀ ਵਲ ਮੂੰਹ ਨਾ ਕੀਤਾ। ਦਿੱਲੀ ਦੇਸ਼ ਦੀ ਰਾਜਧਾਨੀ ਹੈ ਤੇ ਇਥੇ ਸਿੱਖ ਤੇ ਪੰਜਾਬੀ ਬੜੇ ਧਨਾਢ ਹਨ। ਦਿੱਲੀ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ ਵਰਗੀ ਅਮੀਰ ਸੰਸਥਾ ਵੀ ਹੈ। ਇਨ੍ਹਾਂ ਨੇ ਵੀ ਪੰਜਾਬੀ ਦੀ ਬਾਂਹ ਨਾ ਫੜੀ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਰਗੀ ਸਿੱਖਾਂ ਦੀ ਮਿੰਨੀ ਪਾਰਲੀਮੈਂਟ ਹੈ ਜਿਸ ਦਾ ਸਾਲਾਨਾ ਬਜਟ 12 ਖ਼ਬਰ ਦਾ ਹੈ। ਇਸ ਨੂੰ ਕਦੇ ਚੇਤਾ ਹੀ ਨਹੀਂ ਆਇਆ ਕਿ ਪੰਜਾਬੀ ਦਾ ਇਕ ਉਸ ਤਰ੍ਹਾਂ ਦਾ ਅਖ਼ਬਾਰ ਕਢਿਆ ਜਾਵੇ ਜਿਸ ਤਰ੍ਹਾਂ ਦੇ ਕੁੱਝ ਸਨਅਤੀ ਘਰਾਣਿਆਂ ਨੇ ਅੰਗਰੇਜ਼ੀ ਅਤੇ ਹਿੰਦੀ ਵਿਚ ਸ਼ੁਰੂ ਕੀਤੇ ਹਨ। ਫਿਰ ਵੀ ਕੁੱਝ ਅਖ਼ਬਾਰਾਂ ਨੇ ਪਾਠਕਾਂ ਦੇ ਸਿਰ ਉਤੇ ਅਪਣੀ ਭੱਲ ਜ਼ਰੂਰ ਬਣਾਈ ਹੈ।

ਇਸ ਵਿਸ਼ੇ ਉਤੇ ਹੋਈ ਚਰਚਾ ਸਬੰਧੀ ਇਕ ਦੋਸਤ ਦਾ ਕਹਿਣਾ ਸੀ ਕਿ ਕੈਨੇਡਾ ਸਰਕਾਰ ਵੱਖ-ਵੱਖ ਭਾਸ਼ਾਵਾਂ ਦੇ ਮੀਡੀਆ ਦੀ ਯਥਾ ਸੰਭਵ ਸਹਾਇਤਾ ਅਤੇ ਸਹਿਯੋਗ ਕਰਦੀ ਹੈ। ਕੈਨੇਡਾ ਵਿਚ ਤਾਂ ਪੰਜਾਬੀ ਦੇ ਕੁੱਝ ਵੱਡੇ ਰੋਜ਼ਾਨਾ ਅਖ਼ਬਾਰ ਵੀ ਹਨ ਪਰ ਪੰਜਾਬ ਦੀ ਧਰਤੀ ਹੈ ਕਿ ਇਥੇ ਛੋਟਾ ਅਖ਼ਬਾਰ ਵੀ ਕਢਣਾ ਘਰ ਫੂਕ ਤਮਾਸ਼ਾ ਵੇਖਣ ਵਰਗੀ ਗੱਲ ਹੈ। ਮੋਦੀ ਸਰਕਾਰ ਦੇ ਅਚਾਨਕ ਉਪਜੇ ਇਸ ਵਤੀਰੇ ਦੀ ਸਮਝ ਨਹੀਂ ਆਈ ਕਿ ਇਸ ਉਤੇ ਕੁੱਲ ਵੱਡੇ ਹਾਲਾਤ ਵਿਚ ਜੇ ਕੋਈ ਅਖ਼ਬਾਰ ਮਾਲਕਾਂ ਨੂੰ ਬੰਦ ਕਰਨ ਲਈ ਮਜਬੂਰ ਹੋਣਾ ਪੈ ਜਾਂਦਾ ਹੈ ਤਾਂ ਇਸ ਦਾ ਕਿੰਨੇ ਘਰਾਂ ਉਤੇ ਅਸਰ ਪਵੇਗਾ? ਚੰਗੇ ਭਲੇ ਜੀਵਨ ਬਸਰ ਕਰ ਰਹੇ ਮੁਲਾਜ਼ਮਾਂ ਦੇ ਪ੍ਰਵਾਰ ਮਾਲਕਾਂ ਜਾਂ ਪ੍ਰਬੰਧਕਾਂ ਦੇ ਨਾ ਚਾਹੁੰਦਿਆਂ ਹੋਇਆਂ ਵੀ ਸੜਕ 'ਤੇ ਆ ਜਾਣਗੇ। ਵੈਸੇ ਮੋਦੀ ਦੇ ਇਸ ਫ਼ੈਸਲੇ ਤੋਂ ਇਕ ਗੱਲ ਤਾਂ ਭਲੀਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ ਉਨ੍ਹਾਂ ਉਤੇ ਵੱਡੇ-ਵੱਡੇ ਸਨਅਤਕਾਰਾਂ ਦਾ ਪੱਖ ਪੂਰਨ ਦਾ ਜੋ ਦੋਸ਼ ਅਕਸਰ ਲਗਦਾ ਹੈ, ਉਹ ਤਕਰੀਬਨ ਸਹੀ ਹੀ ਹੈ। ਅਖ਼ਬਾਰੀ ਕਾਗਜ਼, ਜੋ ਪਿੰਡ ਮੀਡੀਆ ਦੀ ਰੀੜ ਦੀ ਹੱਡੀ ਹੈ, ਨੂੰ ਮਹਿੰਗਾ ਕਰਨਾ ਕਾਗਜ਼ ਉਤਪਾਦਕਾਂ ਨੂੰ ਫ਼ਾਇਦਾ ਪਹੁੰਚਾਉਣ ਵਾਲੀ ਗੱਲ ਹੈ। ਹਾਲਾਂਕਿ ਦੇਸ਼ ਦੀ ਆਜ਼ਾਦੀ ਤੋਂ ਬਾਅਦ ਅਖ਼ਬਾਰਾਂ ਵਾਲਿਆਂ ਨੂੰ ਲੋੜ ਮੁਤਾਬਕ ਕਾਫ਼ੀ ਕਾਗਜ਼ ਸਸਤੇ ਦਰਾਂ 'ਤੇ ਮੁਹਈਆ ਕੀਤਾ ਜਾਂਦਾ ਸੀ। ਮੋਦੀ ਜੀ ਅਖ਼ਬਾਰੀ ਸਨਅਤ ਖਾਸ ਕਰ ਕੇ ਛੋਟੀ ਅਖ਼ਬਾਰੀ ਸਨਅਤ ਨੂੰ ਮਾਰ ਕੇ ਵਡੀਆਂ ਸਨਅਤਾਂ ਪ੍ਰਤੀ ਨਰਮ ਰੁਖ ਨਾ ਅਪਨਾਉਣ।

ਰਹਿੰਦੀ ਖੂੰਹਦੀ ਕਸਰ ਚੋਣ ਕਮਿਸ਼ਨ ਨੇ ਪੂਰੀ ਕਰ ਦਿਤੀ ਹੈ। ਵਿਧਾਨ ਸਭਾ ਜਾਂ ਲੋਕ ਸਭਾ ਦੀਆਂ ਚੋਣਾਂ ਵੇਲੇ ਜਿਹੜੇ ਵੀ ਉਮੀਦਵਾਰ ਵੱਖ ਵੱਖ ਸਿਆਸੀ ਪਾਰਟੀਆਂ ਜਾਂ ਫਿਰ ਆਜ਼ਾਦ ਉਮੀਦਵਾਰ ਦੇ ਤੌਰ 'ਤੇ ਚੋਣ ਪਿੜ ਵਿਚ ਉਤਰਦੇ ਹਨ, ਉਨ੍ਹਾਂ ਨੇ ਚੋਣ ਪ੍ਰਚਾਰ ਖਰਚੇ ਦੀ ਅਜਿਹੀ ਰੂਪ ਰੇਖਾ ਬਣਾ ਧਰੀ ਹੈ ਕਿ ਚੋਣ ਖਰਚੇ ਦੀ ਹੱਦ ਤਾਂ ਪਹਿਲਾਂ ਹੀ ਨਿਸ਼ਚਿਤ ਨਾਲੋਂ ਵੱਧ ਰਹੀ ਹੈ ਪਰ ਇਸ ਵਿਚੋਂ ਮੀਡੀਆ ਦੇ ਪੱਲੇ ਕੁੱਝ ਵੀ ਨਹੀਂ ਪੈਂਦਾ। ਕੌੜਾ ਸੱਚ ਤਾਂ ਬਲਕਿ ਇਹ ਹੈ ਕਿ ਪੇਡ ਨਿਊਜ਼ ਸਿਲਸਿਲੇ ਵਿਚ ਕੁੱਝ ਮੀਡੀਆ ਨੂੰ ਜਾਣ ਬੁੱਝ ਕੇ ਧੱਕ ਦਿਤਾ ਗਿਆ ਹੈ। ਚੋਣ ਕਮਿਸ਼ਨ ਵਲੋਂ ਨਵੀਂ-ਨਵੀਂ ਤਰ੍ਹਾਂ ਦੇ ਨਿਯਮ ਲਾਗੂ ਕਰਨ ਨਾਲ ਕੋਈ ਵੀ ਉਮੀਦਵਾਰ ਅਖ਼ਬਾਰਾਂ ਜਾਂ ਦੂਜੇ ਮੀਡੀਏ ਨੂੰ ਇਕ ਨਵੇਂ ਪੈਸੇ ਦਾ ਇਸ਼ਤਿਹਾਰ ਦੇਣ ਲਈ ਰਾਜ਼ੀ ਨਹੀਂ ਹੁੰਦਾ। ਵਜ੍ਹਾ ਇਹ ਕਿ ਇਕ ਤਾਂ ਇਹ ਸਾਰਾ ਖ਼ਰਚਾ ਚੋਣ ਪ੍ਰਚਾਰ ਖਰਚੇ ਵਿਚ ਸ਼ਾਮਲ ਹੋਵੇਗਾ, ਦੂਜਾ ਇਸ ਉਤੇ ਉਨ੍ਹਾਂ ਨੂੰ ਜੋ ਜੀ.ਐਸ.ਟੀ. ਦੇਣ ਦੀ ਪਾਬੰਦੀ ਲਗਾ ਦਿਤੀ ਹੈ, ਇਸ ਨੇ ਉਮੀਦਵਾਰਾਂ ਨੂੰ ਮੀਡੀਆ ਵਿਚ ਇਸ਼ਤਿਹਾਰਬਾਜ਼ੀ ਕਰਨ ਵਲੋਂ ਹੱਥ ਘੁੱਟਣ ਲਈ ਮਜਬੂਰ ਕਰ ਦਿਤਾ ਹੈ।

# ਪੰਜਾਬੀ ਸਾਹਿਤ ਸਭਾ ਦਿੱਲੀ ਵਲੋਂ ਪੰਜਾਬੀ ਬੋਲੀ ਅਤੇ ਸਾਹਿਤ ਵਿਸ਼ੇ 'ਤੇ ਗੋਸ਼ਟੀ

ਨਵੀਂ ਦਿੱਲੀ :'ਪੰਜਾਬੀ ਬੋਲੀ ਤੇ ਸਾਹਿਤ ਵਿਸ਼ੇ ਉੱਤੇ ਵਿਚਾਰ-ਵਟਾਂਦਰਾ' ਤਹਿਤ ਪੰਜਾਬੀ ਸਾਹਿਤ ਸਭਾ ਵਲੋਂ ਪੰਜਾਬੀ ਭਵਨ 'ਚ ਗੋਸ਼ਟੀ ਕਰਵਾਈ ਗਈ। ਪ੍ਰਧਾਨਗੀ ਮੰਡਲ ਵਿੱਚ ਸਭਾ ਦੀ ਚੇਅਰਪਰਸਨ ਡਾ. ਰੇਣੂਕਾ ਸਿੰਘ, ਢਾਹਾਂ ਇਨਾਮ ਦੇ ਸੰਸਥਾਪਕ ਤੇ ਸੰਚਾਲਕ ਬਰਜਿੰਦਰ ਸਿੰਘ ਢਾਹਾਂ, ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਡਾ. ਜਸਪਾਲ ਕੌਰ, ਸਾਹਿਤ ਅਕਾਦਮੀ ਦੇ ਪੰਜਾਬੀ ਸਲਾਹਕਾਰ ਬੋਰਡ ਦੇ ਕਨਵੀਨਰ ਡਾ. ਵਨੀਤਾ ਤੇ ਬਲਬੀਰ ਮਾਧੋਪੁਰੀ ਸ਼ਾਮਿਲ ਹੋਏ। ਡਾ. ਰੇਣੁਕਾ ਸਿੰਘ ਨੇ ਕਿਹਾ ਕਿ ਗੁਰਮੁਖੀ, ਸ਼ਾਹਮੁਖੀ ਤੇ ਪਰਵਾਸੀ ਸਾਹਿਤ ਦੀਆਂ ਮਿਆਰੀ ਕਿਤਾਬਾਂ ਦੇ ਅਨੁਵਾਦ ਦਾ ਵਟਾਂਦਰਾ ਹੋਣਾ ਚਾਹੀਦਾ ਹੈ। ਡਾ. ਜਸਪਾਲ ਕੌਰ ਨੇ ਕਿਹਾ ਕਿ ਕੈਨੇਡਾ ਵੱਸਦਿਆਂ ਢਾਹਾਂ ਪਰਿਵਾਰ ਦਾ ਆਪਣੀ ਮਾਂ ਬੋਲੀ, ਭਾਸ਼ਾ ਤੇ ਉਸ ਵਿੱਚ ਲਿਖੇ ਜਾਂਦੇ ਸਾਹਿਤ ਬਾਰੇ ਸੋਚਣਾ, ਸਹੀ ਲੇਖਕਾਂ ਦੀ ਚੋਣ ਕਰ ਕੇ ਢਾਹਾਂ ਇਨਾਮ ਦੇ ਜ਼ਰੀਏ ਪੰਜਾਬੀ ਮਾਂ ਬੋਲੀ ਨੂੰ ਪ੍ਰਚਾਰਨਾ ਬਹੁਤ ਹੀ ਮਹੱਤਵਪੂਰਨ ਕੰਮ ਹੈ। ਡਾ. ਵਨੀਤਾ ਨੇ ਆਖਿਆ ਕਿ ਪੰਜਾਬੀ ਸਾਹਿਤ ਸਭਾ ਤੇ ਢਾਹਾਂ ਇਨਾਮ, ਕੈਨੇਡਾ ਦੋਵੇਂ ਸੰਸਥਾਵਾਂ ਆਪੋ-ਆਪਣੇ ਥਾਂ ਪੰਜਾਬੀ ਸਾਹਿਤ ਨੂੰ ਅਮੀਰ ਬਣਾਉਣ, ਲੇਖਕ ਦੀ ਸਮਾਜਿਕ ਭੂਮਿਕਾ ਦਾ ਮੁਲੰਕਣ ਕਰਦਿਆਂ ਇਨਾਮ ਸਨਮਾਨ ਵਾਸਤੇ ਉਚਿੱਤ ਲੇਖਕ ਦੀ ਚੋਣ ਕਰਦੇ ਹਨ। ਪੰਜਾਬੀ ਅਕਾਦਮੀ ਦੇ ਸਕੱਤਰ ਗੁਰਭੇਜ ਸਿੰਘ ਗੁਰਾਇਆ ਨੇ ਕਿਹਾ ਕਿ ਸੀਮਾਵਾਂ ਤੇ ਸਮਰੱਥਾਵਾਂ, ਪੰਜਾਬੀ ਮਾਂ ਬੋਲੀ ਤੇ ਸਾਹਿਤ ਲਈ ਢਾਹਾਂ ਇਨਾਮਾਂ ਦਾ ਸਿਲਸਿਲਾ ਵਿਸ਼ਵ ਪੱਧਰ 'ਤੇ ਬਹੁਤ ਹੀ ਪਾਇਦਾਰ ਉਪਰਾਲਾ ਹੈ। ਡਾ. ਪ੍ਰਿਥਵੀ ਰਾਜ ਥਾਪਰ ਮੁਤਾਬਕ ਪੰਜਾਬੀ ਭਾਸ਼ਾ, ਇਨਾਮਾਂ ਦੀ ਸਾਰਥਕਤਾ, ਲੇਖਕਾਂ ਤੇ ਸਾਹਿਤ ਪ੍ਰੇਮੀਆਂ ਤੇ ਬਜ਼ੁਰਗ ਲੇਖਕਾਂ ਦੀ ਮਦਦ ਹੋਵੇ ਤਾਂ ਹੋਰ ਚੰਗਾ ਹੋਵੇਗਾ। ਬਰਜਿੰਦਰ ਸਿੰਘ ਢਾਹਾਂ ਨੇ ਆਪਣੇ 'ਗਦਰੀ' ਪਰਿਵਾਰ ਦੇ ਪਿਛੋਕੜ, ਇਨਸਾਨੀ ਹੱਕਾਂ ਵਾਸਤੇ ਜੁਝਾਰੂ ਭੂਮਿਕਾ ਦੇ ਨਾਲ ਹੀ ਪੜ੍ਹਨ ਰੁੱਚੀਆਂ ਦਾ ਜ਼ਿਕਰ ਕੀਤਾ। ਢਾਹਾਂ ਇਨਾਮ ਦਾ ਵਿਸਥਾਰ ਸਹਿਤ ਚਰਚਾ ਕਰਦਿਆਂ ਦੱਸਿਆ ਕਿ ਇਹ ਇਨਾਮ ਸਮੁੱਚੀ ਦੁਨੀਆਂ 'ਚ ਵੱਸਦੇ ਪੰਜਾਬੀ ਲਿਖਾਰੀਆਂ ਵਾਸਤੇ ਹੈ। ਉਨ੍ਹਾਂ ਇਹ ਵੀ ਕਿਹਾ ਕਿ ਜਿਸ ਸਾਹਿਤ ਵਿਚ ਇਸਤਰੀ ਦੀ ਆਵਾਜ਼ ਨਹੀਂ ਉਸ ਨੂੰ ਸੰਪੂਰਨ ਨਹੀਂ ਆਖਿਆ ਜਾ ਸਕਦਾ।

## ਮੁੜ ਨਾਗਰਿਕਤਾ ਸਾਬਿਤ ਕਰਨ ਲਈ ਕਹਿਣਾ ਸਮਝ ਤੋਂ ਬਾਹਰ: ਨੰਦਿਤਾ



ਕੋਲਕਾਤਾ: ਅਦਾਕਾਰਾ ਤੇ ਫ਼ਿਲਮਸਾਜ਼ ਨੰਦਿਤਾ ਦਾਸ ਨੇ ਦੇਸ਼ ਦੀ ਮੌਜੂਦਾ ਸਥਿਤੀ ਬਾਰੇ ਫ਼ਿਕਰ ਜ਼ਾਹਿਰ ਕਰਦਿਆਂ ਕਿਹਾ ਕਿ ਦੇਸ਼ ਜਿਸ ਪਾਸੇ ਵੱਧ ਰਿਹਾ ਹੈ, ਉਸ ਨੂੰ ਲੈ ਕੇ ਉਹ ਚਿੰਤਤ ਹੈ। ਦਾਸ ਨੇ ਕਿਹਾ ਕਿ ਸਮਝ ਤੋਂ ਬਾਹਰ ਹੈ ਕਿ ਹੁਣ ਮੁੜ ਲੋਕਾਂ ਨੂੰ ਕਿਉਂ ਇਹ ਸਾਬਿਤ ਕਰਨ ਲਈ ਕਿਹਾ ਜਾ ਰਿਹਾ ਹੈ ਕਿ ਉਹ ਭਾਰਤੀ ਨਾਗਰਿਕ ਹਨ।

ਉਨ੍ਹਾਂ ਕਿਹਾ ਕਿ ਲੋਕਾਂ ਨੂੰ ਸੈਂਕੜੇ ਕਾਗਜ਼ਾਤ ਦੁਬਾਰਾ ਦਾਖ਼ਲ ਕਰਨ ਲਈ ਮਜਬੂਰ ਕਰਨ ਦੀ ਬਜਾਏ ਬੇਰੁਜ਼ਗਾਰੀ, ਕਿਸਾਨ ਖ਼ੁਦਕੁਸ਼ੀਆਂ, ਆਰਥਿਕ ਤੇ ਵਾਤਾਵਰਨ ਸੰਕਟ ਵੱਲ ਧਿਆਨ ਕੇਂਦਰਤ ਕਰਨ ਦੀ ਲੋੜ ਹੈ। ਇੱਥੇ ਟਾਟਾ ਸਟੀਲ ਕੋਲਕਾਤਾ ਸਾਹਿਤ ਸੰਮੇਲਨ ਮੌਕੇ ਵਿਚਾਰ ਪ੍ਰਗਟਾਉਂਦਿਆਂ ਫਿਲਮ 'ਮੰਟੋ' ਦੀ ਨਿਰਦੇਸ਼ਕ ਨੇ ਕਿਹਾ ਕਿ 'ਸਾਨੂੰ ਹੁਣ ਦੁਬਾਰਾ ਵੰਡ ਨਹੀਂ ਚਾਹੀਦੀ, ਧਰਮ ਦੇ ਅਧਾਰ 'ਤੇ ਅਸੀਂ ਦੁਬਾਰਾ ਵੰਡੇ ਨਹੀਂ ਜਾਣਾ ਚਾਹੁੰਦੇ।' ਉਨ੍ਹਾਂ ਕਿਹਾ ਕਿ ਬ੍ਰਿਟਿਸ਼ ਹਕੂਮਤ ਦੌਰਾਨ ਭਾਰਤ ਵਿਚ ਜਨਮੇ ਪਾਕਿਸਤਾਨੀ ਲੇਖਕ ਸਆਦਤ ਹਸਨ ਮੰਟੋ ਜੇ ਅੱਜ ਜਿਉਂਦੇ ਹੁੰਦੇ ਤਾਂ 'ਜ਼ਰੂਰ ਕਹਿੰਦੇ ਕਿ ਤੁਸੀਂ ਲੋਕਾਂ ਨੇ ਇਤਿਹਾਸ ਤੋਂ ਕੁਝ ਨਹੀਂ ਸਿੱਖਿਆ। ਆਜ਼ਾਦੀ ਮਿਲਣ ਤੋਂ 70 ਸਾਲ ਬਾਅਦ ਵੀ ਤੁਸੀਂ ਖ਼ੁਦ ਦੀ ਵਿਆਖਿਆ ਲਈ ਧਰਮ ਨੂੰ ਅਧਾਰ ਮੰਨ ਰਹੇ ਹੋ।' ਉਨ੍ਹਾਂ ਕਿਹਾ ਕਿ ਲੋਕਾਂ ਨੂੰ ਹੁਣ ਅਹਿਸਾਸ ਹੋਣਾ ਸ਼ੁਰੂ ਹੋ ਗਿਆ ਹੈ ਤੇ ਉਹ ਸਹੀ ਰਾਹ ਚੁਣ ਰਹੇ ਹਨ। ਨੰਦਿਤਾ ਮੁਤਾਬਕ ਇਹ ਚੁੱਪ ਬੈਠਣ ਦਾ ਸਮਾਂ ਨਹੀਂ ਹੈ।

---

ਪਹਿਲਾਂ ਚੋਣਾਂ ਸਮੇਂ ਹਰ ਤਰ੍ਹਾਂ ਦੇ ਮੀਡੀਆ ਵਿਚ ਉਮੀਦਵਾਰਾਂ ਤੇ ਸਿਆਸੀ ਪਾਰਟੀਆਂ ਵਲੋਂ ਇਸ਼ਤਿਹਾਰਬਾਜ਼ੀ ਹੁੰਦੀ ਸੀ। ਹੁਣ ਵੱਡੀ ਤੇ ਅਮੀਰ ਪਾਰਟੀ ਤਾਂ ਵੋਟਾਂ ਪੈਣ ਦੇ ਦਿਨਾਂ ਦੇ ਨੇੜੇ - ਤੇੜੇ ਜਹੇ ਜਾ ਕੇ ਮੀਡੀਏ ਨੂੰ ਇਸ਼ਤਿਹਾਰ ਪਰੋਸਦੀ ਹੈ, ਉਹ ਵੀ ਚੋਣਵੇਂ ਮੀਡੀਆ ਨੂੰ। ਫਲਸਰੂਪ ਇਸ ਨੀਤੀ ਨੇ ਛੋਟੀਆਂ ਤੇ ਖਾਸ ਕਰ ਕੇ ਭਾਸ਼ਾਈ ਤੇ ਇਨ੍ਹਾਂ ਵਿਚੋਂ ਵੀ ਪੰਜਾਬੀ ਅਖ਼ਬਾਰਾਂ ਨੂੰ ਕਾਫੀ ਤੰਗ ਕਰ ਦਿਤਾ ਹੈ। ਇਸ ਨਾਲ ਛਪਣ ਗਿਣਤੀ ਉਤੇ ਵੀ ਅਸਰ ਪੈਂਦਾ ਹੈ। ਉਪਰੋਂ ਵਿਰੋਧ ਇਹ ਹੈ ਕਿ ਕੇਂਦਰ ਵਲੋਂ ਡੀ.ਏ.ਵੀ.ਪੀ. ਤੇ ਸੂਬਾਈ ਸਰਕਾਰਾਂ ਦੇ ਲੋਕ ਸੰਪਰਕ ਮਹਿਕਮਿਆਂ ਵਲੋਂ ਅਖ਼ਬਾਰਾਂ ਨੂੰ ਜਿਹੜੇ ਆਮ ਇਸ਼ਤਿਹਾਰ ਦਿਤੇ ਜਾਂਦੇ ਹਨ, ਉਹ ਛਪਣ ਗਿਣਤੀ ਦੇ ਆਧਾਰ ਉਤੇ ਦਿਤੇ ਜਾਂਦੇ ਹਨ। ਸ਼ਾਇਦ ਇਸੇ ਕਰ ਕੇ ਕੁਝ ਮੀਡੀਆ ਅਦਾਰੇ ਕਦੇ-ਕਦੇ ਵਿਵਾਦ ਵਿਚ ਘਿਰ ਜਾਂਦੇ ਹਨ। ਇਹ ਕਹਿਣਾ ਕੁਥਾਂ ਨਹੀਂ ਹੋਵੇਗਾ ਕਿ ਚੋਣ ਕਮਿਸ਼ਨ ਨੇ ਚੋਣ ਪ੍ਰਚਾਰ ਦੇ ਢੰਗ ਤਰੀਕੇ ਪਹਿਲਾਂ ਨਾਲੋਂ ਬੜੇ ਗੁੰਝਲਦਾਰ ਤੇ ਖ਼ਰਚੀਲੇ ਕਰ ਦਿਤੇ ਹਨ।

ਉਂਜ ਐਮ.ਐਲ.ਏ. ਤੇ ਐਮ.ਪੀ. ਲਈ ਖਰਚੇ ਦੀ ਜੋ ਹੱਦ ਮਿਥੀ ਗਈ ਹੈ, ਉਸ ਤੋਂ ਕਿਤੇ ਵੱਧ ਖਰਚਾ ਹੋ ਜਾਂਦਾ ਹੈ। ਚਾਹ ਦੇ ਕੱਪ, ਪਕੌੜਿਆਂ, ਸਮੋਸਿਆਂ, ਕੁਰਸੀਆਂ, ਮੇਜ਼, ਲਾਊਡ ਸਪੀਕਰ ਤੇ ਹੋਰ ਫੁਟਕਲ ਸਮਾਨ ਲਈ ਜੋ ਖ਼ਰਚੇ ਨਿਸ਼ਚਿਤ ਕੀਤੇ ਗਏ ਹਨ, ਉਹ ਵੀ ਕਦੇ-ਕਦੇ ਬੜੇ ਹਾਸੋਹੀਣੇ ਲਗਦੇ ਹਨ। ਇਨ੍ਹਾਂ ਵਿਚ ਕਵਰੇਜ, ਟੈਕਸੀਆਂ, ਕਾਰਾਂ ਦੇ ਖ਼ਰਚੇ ਵੀ ਸ਼ਾਮਲ ਹਨ। ਚੋਣ ਪ੍ਰਚਾਰ ਪਹਿਲਾਂ ਵੀ ਇਵੇਂ ਹੀ ਹੁੰਦੇ ਸੀ, ਸਗੋਂ ਚੋਣ ਉਮੀਦਵਾਰ ਦਾ ਖ਼ਰਚਾ ਕਈ ਥਾਵਾਂ ਉਤੇ ਪਿੰਡ ਦੇ ਲੋਕ ਹੀ ਕਰ ਦਿੰਦੇ ਸਨ। ਕੁੱਝ ਵੀ ਹੋਵੇ ਇਸ ਸਿਲਸਿਲੇ ਨੂੰ ਬੇਲੋੜਾ ਉਲਝਾ ਲਿਆ ਗਿਆ ਹੈ ਅਤੇ ਇਸ ਦਾ ਸੱਭ ਤੋਂ ਵੱਧ ਅਸਰ ਪ੍ਰਿੰਟ ਮੀਡੀਆ ਉਤੇ ਪਿਆ ਹੈ। ਸੋਸ਼ਲ ਮੀਡੀਆ ਤੇ ਇੰਟਰਨੈੱਟ ਐਡੀਸ਼ਨਾਂ ਨੇ ਪਹਿਲਾਂ ਹੀ ਇਸ ਮੀਡੀਆ ਨੂੰ ਸੱਟ ਮਾਰੀ ਹੈ। ਹੁਣ ਮੋਦੀ ਸਰਕਾਰ ਤਾਂ ਘੱਟੋ-ਘੱਟ ਇਸ ਨੂੰ ਰਾਹਤ ਦੇਵੇ। ਆਖ਼ਰ ਇਸ ਨਾਲ ਲੱਖਾਂ ਲੋਕਾਂ ਦਾ ਰੁਜ਼ਗਾਰ ਜੁੜਿਆ ਹੋਇਆ ਹੈ।

# ਸ੍ਰ. ਮੱਖਣ ਸਿੰਘ ਦੀ ਪੁਸਤਕ 'ਗੁਰੂ ਨਾਨਕ ਦੇਵ ਜੀ ਦਾ ਜੀਵਨ ਅਤੇ ਵਿਰਸਾ' ਲੋਕਅਰਪਨ

ਨਵੀਂ ਦਿੱਲੀ: ਪੰਜਾਬੀ ਸਾਹਿਤ ਕਲਾ ਸੰਗਮ ਦਿੱਲੀ ਵਲੋਂ ਪੁਸਤਕ ਰਿਲੀਜ ਸਮਾਰੋਹ ਦਾ ਆਯੋਜਨ ਕੀਤਾ ਗਿਆ। ਇਥੇ ਦੇ ਪੰਜਾਬੀ ਬਾਗ ਕਲੱਬ ਵਿਚ ਹੋਏ ਇਸ ਸਮਾਰੋਹ 'ਚ ਸ੍ਰ. ਮੱਖਣ ਸਿੰਘ ਰਚਿਤ ਅੰਗਰੇਜ਼ੀ ਪੁਸਤਕ 'ਲਾਈਫ ਐਂਡ ਲੈਗਸੀ ਆਫ਼ ਗੁਰੂ ਨਾਨਕ ਦੇਵ ਜੀ' ਨੂੰ ਵਿਧੀਵਤ ਪ੍ਰਕਾਸ਼ਮਾਨ ਕੀਤਾ ਗਿਆ। ਇਸ ਮੌਕੇ ਵਿਸ਼ੇਸ਼ ਮਹਿਮਾਨ ਵਜੋਂ ਪੰਜਾਬ ਐਂਡ ਸਿੰਘ ਬੈਂਕ ਦੇ ਚੇਅਰਮੈਨ ਡਾ. ਚਰਨ ਸਿੰਘ ਨੇ ਹਾਜ਼ਰੀ ਭਰੀ ਅਤੇ ਗੈਸਟ ਆਫ ਆਨਰਜ ਵਜੋਂ ਸਾਬਕਾ ਐਮ.ਪੀ. ਰਾਜ ਸਭਾ ਸ੍ਰ. ਤਰਲੋਚਨ ਸਿੰਘ ਨੇ ਸ਼ਿਰਕਤ ਕੀਤੀ। ਇਨ੍ਹਾਂ ਤੋਂ ਇਲਾਵਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਵਾਈਸ ਚਾਂਸਲਰ ਡਾ. ਜਸਪਾਲ ਸਿੰਘ, ਜਗਦੀਪ ਸਿੰਘ ਚੱਢਾ (ਚੇਅਰਮੈਨ ਸਿਗਮਾ ਗਰੁੱਪ ਆਫ ਕੰਪਨੀਜ), ਹਰਭਜਨ ਸਿੰਘ (ਸਾਬਕਾ ਚੇਅਰਮੈਨ ਐਮ.ਡੀ. ਇਲਾਹਾਬਾਦ ਬੈਂਕ), ਜਗਜੀਤ ਸਿੰਘ ਦਰਦੀ (ਚੇਅਰਮੈਨ ਚੜ੍ਹਦੀਕਲਾ ਟਾਈਮ ਟੀ.ਵੀ.), ਖਾਲਸਾ ਕਾਲਜ ਦਿੱਲੀ ਯੂਨੀਵਰਸਿਟੀ ਦੇ ਪ੍ਰਿੰਸੀਪਲ ਡਾ. ਜਸਵਿੰਦਰ ਸਿੰਘ, ਗੁਰੂ ਗੋਬਿੰਦ ਸਿੰਘ ਕਾਲਜ ਆਫ ਕਾਮਰਸ ਦੇ ਪ੍ਰਿੰਸੀਪਲ ਡਾ. ਜਤਿੰਦਰਬੀਰ ਸਿੰਘ, ਕੁਲਦੀਪ ਸਿੰਘ ਮੈਨੇਜਰ, ਪ੍ਰਿੰਸੀਪਲ ਰਾਜਵੰਤ ਕੌਰ, ਪ੍ਰਿੰਸੀਪਲ ਬਲਬੀਰ ਕੌਰ, ਆਦਿ ਵੀ ਮੌਜੂਦ ਸਨ।

ਪ੍ਰੋਗਰਾਮ ਦੇ ਮੰਚ ਸੰਚਾਲਕ ਦੀ ਭੂਮਿਕਾ ਪ੍ਰੋ. ਮਨਜੀਤ ਸਿੰਘ (ਸਾਬਕਾ ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ) ਨੇ ਨਿਭਾਈ। ਡਾ. ਚਰਨ ਸਿੰਘ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਿਹਾ ਕਿ ਇਨਸਾਨੀਅਤ ਦੇ ਰਹਿਬਰ ਗੁਰੂ ਨਾਨਕ ਜੀ ਦੀ ਮਹਾਨ ਦੇਣ ਜਿਸ ਤਰੀਕੇ ਨਾਲ ਇਸ ਪੁਸਤਕ ਦੇ ਲੇਖਕ ਮੱਖਣ ਸਿੰਘ ਨੇ ਉਜਾਗਰ ਕੀਤਾ ਹੈ ਉਹ ਮਹੱਤਵਪੂਰਨ ਵੀ ਤੇ ਉਹ ਪਾਠਕਾਂ ਲਈ ਇਕ ਅਦੁੱਤੀ ਤੋਹਫਾ ਵੀ ਹੈ। ਡਾ. ਜਸਪਾਲ ਸਿੰਘ ਨੇ ਗੁਰੂ ਨਾਨਕ ਸਾਹਿਬ ਦੇ ਮੁੱਢਲੇ ਸਿੱਧਾਂਤ ਦੀ ਵਿਆਖਿਆ ਕਰਦੇ ਹੋਏ ਲੇਖਕ ਵਲੋਂ ਅਨੋਖੇ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਪਾਏ ਯੋਗਦਾਨ ਦੀ ਸ਼ਲਾਘਾ ਕੀਤੀ। ਤਰਲੋਚਨ ਸਿੰਘ ਨੇ ਤਾਂ ਇਸ ਰਚਨਾ ਪਿਛੇ ਮੱਖਣ ਸਿੰਘ ਦੀ 20 ਸਾਲਾਂ ਦੀ ਮਿਹਨਤ ਦਾ ਉਚੇਚੇ ਜਿਕਰ ਕੀਤਾ, ਜੋ ਉਨ੍ਹਾਂ ਨੇ ਪੰਜਾਬ ਐਂਡ ਸਿੰਧ ਬੈਂਕ ਦੀ ਸੇਵਾ ਕਰਦੇ ਹੋਏ ਸਲਾਨਾ ਪ੍ਰਕਾਸ਼ਤ ਹੋਣ ਵਾਲੇ ਕੈਲੰਡਰ ਲਈ ਇਤਿਹਾਸਕ ਪੇਂਟਿੰਗਾਂ ਤਿਆਰ ਕਰਵਾਈਆਂ। ਪ੍ਰਸਿੱਧ ਉਦਯੋਗਪਤੀ ਤੇ ਕੋਰੀਆ ਦੇ ਭਾਰਤ ਵਿਚ ਕੌਂਸਲ ਜਨਰਲ ਜਗਦੀਪ ਸਿੰਘ ਤੇ ਮਨਮੋਹਨ ਸਿੰਘ (ਸਾਬਕਾ ਚੇਅਰਮੈਨ) ਵਿਸ਼ੇਸ਼ ਮਹਿਮਾਨ ਵਜੋਂ ਸ਼ਾਮਲ ਹੋਏ। ਮੱਖਣ ਸਿੰਘ ਨੇ ਆਪਣੀ ਰਚਨਾ ਪਿਛੇ ਉਹ ਸਿੱਖ ਵਿਰਸਾ ਕੰਮ ਕਰ ਕਿਹਾ ਸੀ ਜੋ ਉਸ ਨੂੰ ਘਰ ਤੋਂ ਪ੍ਰਾਪਤ ਹੋਇਆ ਸੀ। ਇਸ ਮੌਕੇ ਡਾ. ਜਤਿੰਦਰ ਸਿੰਘ, ਹਰਭਜਨ ਸਿੰਘ ਰਤਨ, ਜਗਤਾਰਜੀਤ ਸਿੰਘ, ਗੁਰਿੰਦਰਪਾਲ ਸਿੰਘ ਰਾਜੂ, ਵਰਤਮਾਨ ਹਿੰਦੁਸਤਾਨ ਰਸਾਲੇ ਦੇ ਸਰਬ ਸ਼ਕਤੀਮਾਨ ਵੱਡੀ ਗਿਣਤੀ 'ਚ ਪਤਵੰਤੇ ਸੱਜਣ ਆਦਿ ਮੌਜੂਦ ਸਨ।

# ਪਰਵਾਸੀ ਕਵੀ ਸੁਖਵਿੰਦਰ ਕੰਬੋਜ ਨਾਲ ਰੂ-ਬ-ਰੂ




ਨਵੀਂ ਦਿੱਲੀ: ਪੰਜਾਬੀ ਅਕਾਦਮੀ ਵਲੋਂ ਆਪਣੇ ਹਾਲ ਵਿੱਚ ਪਰਵਾਸੀ ਪੰਜਾਬੀ ਕਵੀ ਸੁਖਵਿੰਦਰ ਕੰਬੋਜ ਨਾਲ ਇਕ ਵਿਚਾਰ ਚਰਚਾ ਕੀਤੀ ਗਈ, ਜਿਸ ਦੀ ਪ੍ਰਧਾਨਗੀ ਡਾ. ਮੋਹਨਜੀਤ ਨੇ ਕੀਤੀ ਅਤੇ ਮੰਚ ਸੰਚਾਲਨ ਡਾ. ਰਵੀ ਰਵਿੰਦਰ ਨੇ ਕੀਤਾ। ਇਸ ਚਰਚਾ 'ਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਤਿਹਾਸ ਵਿਭਾਗ ਦੇ ਮੁਖੀ ਡਾ. ਮੁਹੰਮਦ ਇਦਰੀਸ ਨੇ ਵੀ ਹਿੱਸਾ ਲਿਆ। ਡਾ. ਰਵੀ ਰਵਿੰਦਰ ਨੇ ਦੱਸਿਆ ਕਿ ਸੁਖਵਿੰਦਰ ਕੰਬੋਜ ਦੀ ਸ਼ਾਇਰੀ ਨੂੰ ਕਿਸੇ ਵਿਆਖਿਆ ਦੀ ਜ਼ਰੂਰਤ ਨਹੀਂ, ਨਾਲ ਹੀ ਉਨ੍ਹਾਂ ਨੇ ਇਹ ਵੀ ਦੱਸਿਆ ਕਿ ਉਨ੍ਹਾਂ ਵਿਚ ਲਗਨ, ਜਨੂੰਨ, ਪ੍ਰਤੀਰੋਧ ਅਤੇ ਪ੍ਰਤੀਉਤਰ ਹੈ। ਇਸ ਤੋਂ ਇਲਾਵਾ ਡਾ. ਰਵੀ ਨੇ ਸੁਖਵਿੰਦਰ ਕੰਬੋਜ ਦੇ ਜੀਵਨ 'ਤੇ ਵੀ ਚਾਨਣ ਪਾਇਆ। ਸ੍ਰੀ ਕੰਬੋਜ ਨੇ ਆਪਣੇ ਜੀਵਨ ਅਤੇ ਸ਼ਾਇਰੀ ਬਾਰੇ ਸਰੋਤਿਆਂ ਨੂੰ ਵਿਸਥਾਰ ਨਾਲ ਦਸਦਿਆਂ ਕਿਹਾ ਕਿ ਉਹ 1984 ਵਿਚ ਅਮਰੀਕਾ ਜਾ ਕੇ ਵੱਸ ਗਏ। ਉਨ੍ਹਾਂ ਨੇ ਆਪਣੀ ਕਵਿਤਾ 'ਵਿਅਰਥ ਮੌਤ', 'ਖੁੱਲ੍ਹੀ ਮੰਡੀ ਦੇ ਸਾਮਰਾਜਵਾਦ', 'ਇਕ ਸੰਵਾਦ' ਆਦਿ ਦੇ ਜ਼ਰੀਏ ਅਮਰੀਕਾ ਦੇ ਸਮਾਜ, ਉਥੋਂ ਦੇ ਕਾਨੂੰਨ ਦਾ ਰਾਜ, ਨਾਰੀਵਾਦ, ਸਾਮਰਾਜਵਾਦ ਅਤੇ ਉਥੇ ਰਹਿਣ ਵਾਲੇ ਵਿਅਕਤੀਆਂ ਦੇ ਇਕੱਲੇ ਪਣ ਦੀ ਜਿੰਦਗੀ ਬਾਰੇ ਵੀ ਦੱਸਿਆ। ਡਾ. ਮੋਹਨਜੀਤ ਨੇ ਕਿਹਾ ਕਿ ਕੰਬੋਜ ਇਕ ਅਜਿਹਾ ਸ਼ਾਇਰ ਹੈ, ਜਿਸ ਦੀ ਕਵਿਤਾ ਅਤੇ ਪੁਸਤਕਾਂ ਵਿਚ ਆਜ਼ਾਦੀ ਦੇ ਬਾਅਦ ਅਤੇ ਪੰਜਾਬੀ ਦੀ ਵੰਡ ਤੋਂ ਬਾਅਦ ਪੰਜਾਬੀ ਸਮਾਜ ਦੇ ਬਦਲਦੇ ਸਰੂਪ ਅਤੇ ਮਨੁੱਖੀ ਰਿਸ਼ਤਿਆਂ ਬਾਰੇ ਲਿਖਿਆ। ਉਨ੍ਹਾਂ ਨੇ ਦੱਸਿਆ ਕਿ ਕੰਬੋਜ ਦੀ ਯਾਦ ਸ਼ਕਤੀ ਬੜੀ ਗਜਬ ਦੀ ਹੈ, ਜਿਸ ਨਾਲ ਉਨ੍ਹਾਂ ਦੀ ਵੱਖਰੀ ਪਛਾਣ ਬਣੀ ਹੈ, ਨਾਲ ਹੀ ਡਾ. ਮੋਹਨਜੀਤ ਨੇ 'ਲਹੂ ਦੇ ਰੰਗ' ਪੁਸਤਕ ਦਾ ਕੁਝ ਹਿੱਸਾ ਵੀ ਸਰੋਤਿਆਂ ਨੂੰ ਪੜ੍ਹ ਕੇ ਸੁਣਾਇਆ। ਪੰਜਾਬੀ ਅਕਾਦਮੀ ਦੇ ਸਕੱਤਰ ਗੁਰਭੇਜ ਸਿੰਘ ਗੁਰਾਇਆ ਨੇ ਕੰਬੋਜ ਦੁਆਰਾ ਵਿਦੇਸ਼ਾਂ ਵਿਚ ਪੰਜਾਬੀ ਭਾਸ਼ਾ, ਕਵਿਤਾ ਅਤੇ ਸੱਭਿਆਚਾਰ ਨੂੰ ਵਧਾਉਣ ਲਈ ਉਨ੍ਹਾਂ ਦੇ ਯੋਗਦਾਨ ਦੀ ਸ਼ਲਾਘਾ ਕੀਤੀ ਤੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਇਸ ਮੌਕੇ ਦਿੱਲੀ ਯੂਨੀਵਰਸਿਟੀ ਦੇ ਖੋਜ ਵਿਦਿਆਰਥੀਆਂ ਤੋਂ ਇਲਾਵਾ ਪੰਜਾਬੀ ਅਧਿਆਪਕਾਂ ਨੇ ਵੀ ਹਿੱਸਾ ਲਿਆ।

# 'ਆਪ' ਦੇ ਸਿੱਖ ਉਮੀਦਵਾਰ ਜਰਨੈਲ ਸਿੰਘ ਤੇ ਪ੍ਰਹਿਲਾਦ ਸਿੰਘ ਸਾਹਨੀ ਜਿੱਤੇ

ਦਿੱਲੀ : 'ਆਪ' ਦੇ ਦੋਵੇਂ ਸਿੱਖ ਉਮੀਦਵਾਰ ਜਰਨੈਲ ਸਿੰਘ (ਤਿਲਕ ਨਗਰ) ਤੇ ਪ੍ਰਹਿਲਾਦ ਸਿੰਘ ਸਾਹਨੀ (ਚਾਂਦਨੀ ਚੌਕ) ਭਾਜਪਾ ਉਮੀਦਵਾਰਾਂ ਕ੍ਰਮਵਾਰ ਰਾਜੀਵ ਬੱਬਰ ਤੇ ਸੁਮਨ ਗੁਪਤਾ ਨੂੰ ਹਰਾ ਕੇ ਦਿੱਲੀ ਵਿਧਾਨ ਸਭਾ ਵਿੱਚ ਪੁੱਜ ਗਏ ਹਨ।ਪੱਛਮੀ ਦਿੱਲੀ ਦੇ ਤਿਲਕ ਨਗਰ ਵਿਧਾਨ ਸਭਾ ਹਲਕੇ ਤੋਂ ਆਮ ਆਦਮੀ ਪਾਰਟੀ ਦੇ ਉਮੀਦਵਾਰ ਸ੍ਰ. ਜਰਨੈਲ ਸਿੰਘ ਤੀਜੀ ਵਾਰ ਰੀਕਾਰਡ ਵੋਟਾਂ ਨਾਲ ਜੇਤੂ ਰਹੇ।ਤਿੰਨ ਵਾਰ ਵਿਧਾਇਕ ਰਹੇ ਭਾਜਪਾ ਦੇ ਓਪੀ ਬੱਬਰ ਦੇ ਪੁੱਤਰ ਰਾਜੀਵ ਬੱਬਰ ਨੂੰ ਜਰਨੈਲ ਸਿੰਘ ਨੇ ਤੀਜੀ ਵਾਰ 28 ਹਜ਼ਾਰ 19 ਵੋਟਾਂ ਦੇ ਰੀਕਾਰਡ ਫ਼ਰਕ ਨਾਲ ਹਰਾਇਆ। ਵੱਡੀ ਜਿੱਤ ਹਾਸਲ ਹੋਣ ਪਿਛੋਂ ਦਵਾਰਕਾ ਦੇ ਚੋਣ ਗਿਣਤੀ ਕੇਂਦਰ, ਨੇਤਾ ਜੀ ਸੁਭਾਸ਼ ਯੂਨੀਵਰਸਟੀ ਆਫ ਟੈਕਨਾਲੋਜੀ, ਵਿਖੇ ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ ਸ੍ਰ. ਜਰਨੈਲ ਸਿੰਘ ਨੇ ਕਿਹਾ, ''ਐਨੀ ਵੱਡੀ ਜਿਤ ਲੋਕਾਂ ਦੇ ਪਿਆਰ, ਉਸਾਰੂ ਪ੍ਰਚਾਰ ਤੇ ਲੋਕਾਂ ਦੇ ਕੀਤੇ ਕੰਮਾਂ ਦਾ ਨਤੀਜਾ ਹੈ। 'ਆਪ' ਦੇ ਦੋਵੇਂ ਸਿੱਖ ਉਮੀਦਵਾਰ ਜਰਨੈਲ ਸਿੰਘ (ਤਿਲਕ ਨਗਰ) ਤੇ ਪ੍ਰਹਿਲਾਦ ਸਿੰਘ ਸਾਹਨੀ (ਚਾਂਦਨੀ ਚੌਕ) ਭਾਜਪਾ ਉਮੀਦਵਾਰਾਂ ਕ੍ਰਮਵਾਰ ਰਾਜੀਵ ਬੱਬਰ ਤੇ ਸੁਮਨ ਗੁਪਤਾ ਨੂੰ ਹਰਾ ਕੇ ਦਿੱਲੀ ਵਿਧਾਨ ਸਭਾ ਵਿੱਚ ਪੁੱਜ ਗਏ ਹਨ।


ਪ੍ਰਹਿਲਾਦ ਸਿੰਘ ਸਾਹਨੀ (ਚਾਂਦਨੀ ਚੌਕ)


ਜਰਨੈਲ ਸਿੰਘ (ਤਿਲਕ ਨਗਰ)

ਪ੍ਰਹਿਲਾਦ ਸਿੰਘ ਸਾਹਨੀ ਨੇ 29 ਹਜ਼ਾਰ ਤੋਂ ਵੱਧ ਵੋਟਾਂ ਦੇ ਫਰਕ ਨਾਲ ਜਿੱਤ ਦਰਜ ਕੀਤੀ।

# ਪੰਜਾਬੀ ਸਾਹਿਤ ਸਭਾ ਨੇ ਸਜਾਈ 'ਧੁੱਪ ਦੀ ਮਹਿਫ਼ਿਲ'

## ਲੇਖਕ ਚੰਦਨ ਨੇਗੀ, ਬਚਿੰਤ ਕੌਰ ਤੇ ਰਸ਼ਿਮ ਦਾ ਸਨਮਾਣ

ਨਵੀਂ ਦਿੱਲੀ: ਪੰਜਾਬੀ ਸਾਹਿਤ ਸਭਾ ਨੇ ਆਪਣੀ 31ਵੀਂ ਸਾਲਾਨਾ 'ਧੁੱਪ ਦੀ ਮਹਿਫ਼ਿਲ' ਨਵਯੁਗ ਫਾਰਮ, ਅੰਧੇਰੀਆ ਮੋੜ, ਮਹਿਰੌਲੀ ਵਿਖੇ ਖ਼ੂਬਸੂਰਤ ਅੰਦਾਜ਼ 'ਚ ਸਜਾਈ। ਮਹਿਫ਼ਿਲ ਦੀ ਪ੍ਰਧਾਨਗੀ ਨਾਮੀ ਰਚਨਾਕਾਰ ਅਜੀਤ ਕੌਰ ਨੇ ਕੀਤੀ ਤੇ ਮੁੱਖ ਮਹਿਮਾਨ ਸਨ ਡਾ. ਜਸਪਾਲ ਸਿੰਘ, (ਸਾਬਕਾ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ ਪਟਿਆਲਾ)। ਇਸ ਮਹਿਫ਼ਲ 'ਚ ਤਿੰਨ ਨਾਮਵਰ ਲੇਖਿਕਾਵਾਂ ਚੰਦਨ ਨੇਗੀ, ਬਚਿੰਤ ਕੌਰ ਅਤੇ ਰਸ਼ਪਿੰਦਰ ਰਸ਼ਿਮ ਨੂੰ ਉਨ੍ਹਾਂ ਦੀ ਸਾਹਿਤਕ ਦੇਣ ਸਦਕਾ ਸਨਮਾਨਿਤ ਕੀਤਾ ਗਿਆ। ਸਨਮਾਨ ਵਜੋਂ ਇਨ੍ਹਾਂ ਅਦੀਬਾਂ ਨੂੰ ਸ਼ਾਲ, ਸਨਮਾਨ ਚਿੰਨ੍ਹ, ਮਾਣ ਪੱਤਰ ਤੇ 51-51 ਹਜ਼ਾਰ ਰੁਪਏ ਦੇ ਨਗਦ ਇਨਾਮ ਦਿੱਤੇ ਗਏ। ਸਨਮਾਨਤ ਕਰਨ ਦੀ ਰਸਮ ਵਿਚ ਕਹਾਣੀਕਾਰ ਅਜੀਤ ਕੌਰ, ਡਾ. ਜਸਪਾਲ ਸਿੰਘ, ਡਾ. ਰੇਣੁਕਾ ਸਿੰਘ, ਸਾਹਿਤਕਾਰ ਗੁਲਜ਼ਾਰ ਸਿੰਘ ਸੰਧੂ ਤੇ ਬਲਬੀਰ ਮਾਧੋਪੁਰੀ ਸ਼ਾਮਲ ਹੋਏ।

ਪ੍ਰੋਗਰਾਮ ਦੀ ਸ਼ੁਰੂਆਤ ਤਰਲੋਚਨ ਕੌਰ ਵੱਲੋਂ ਸ਼ਿਵ ਕੁਮਾਰ ਬਟਾਲਵੀ ਦੀ ਗਜ਼ਲ ਗਾਉਣ ਨਾਲ ਹੋਈ। ਇਸ ਮੌਕੇ ਅਜੀਤ ਕੌਰ ਨੇ ਦੱਸਿਆ ਕਿ ਸਭਾ ਦੀਆਂ ਸਰਗਰਮੀਆਂ ਨੂੰ ਭਾਪਾ ਪ੍ਰੀਤਮ ਸਿੰਘ ਨੇ ਪੰਜਾਬੀ ਭਵਨ ਦੀ ਉਸਾਰੀ ਕਰਵਾ ਕੇ ਸਿਖਰਾਂ 'ਤੇ ਪਹੁੰਚਾਇਆ। ਸਭਾ ਵੱਲੋਂ ਚਲਾਈਆਂ ਜਾਂਦੀਆਂ 200 ਦਿਹਾਤੀ ਲਾਇਬ੍ਰੇਰੀਆਂ ਦਾ ਜਿਕਰ ਕਰਦਿਆਂ ਆਖਿਆ ਕਿ ਜੋ ਸਰਕਾਰ ਨੂੰ ਕੰਮ ਕਰਨਾ ਚਾਹੀਦਾ ਸੀ ਉਹ ਪੰਜਾਬੀ ਸਾਹਿਤ ਸਭਾ ਕਰ ਰਹੀ ਹੈ। ਡਾ. ਜਸਪਾਲ ਸਿੰਘ ਨੇ ਪੰਜਾਬੀ ਭਾਸ਼ਾ ਤੇ ਪੰਜਾਬੀਅਤ ਨੂੰ ਬਚਾਉਣ ਲਈ ਸੁਚੇਤ ਤੇ ਯਤਨਸ਼ੀਲ ਰਹਿਣ ਲਈ ਕਿਹਾ। ਉਨ੍ਹਾਂ ਨੇ ਪੰਜਾਬੀ ਵਿਰਾਸਤ ਦੀ ਸੰਭਾਲ ਤੇ ਉਸ ਨੂੰ ਅੱਗੇ ਵਧਾਉਣ ਦੇ ਜਿਕਰ ਵਿਚ ਫ਼ਿਕਰ ਜ਼ਾਹਿਰ ਕੀਤਾ।

ਇਸ ਮੌਕੇ ਕੁਝ ਪੁਸਤਕਾਂ ਵੀ ਲੋਕ ਅਰਪਣ ਕੀਤੀਆਂ ਗਈਆਂ ਜਿਨ੍ਹਾਂ ਵਿਚ ਵਿਸ਼ਵ ਪ੍ਰਸਿੱਧ ਨਾਵਲ 'ਗੈਡਫਲਾਈ' ਦਾ ਪੰਜਾਬੀ ਅਨੁਵਾਦ, ਡਾ. ਜਸਪਾਲ ਸਿੰਘ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਬਾਣੀ ਦਾ ਸੰਕਲਨ ਤੇ ਚਿੰਤਨ', ਗੁਰਬਚਨ ਸਿੰਘ ਭੁੱਲਰ ਲਿਖਤ 'ਬਨੇਰੇ ਦੇ ਚਿਰਾਗ', ਡਾ. ਸਵਰਨ ਸਿੰਘ ਦੇ ਦੋ ਕਾਵਿ ਸੰਗ੍ਰਹਿ 'ਚਾਨਣ ਛਿੱਟਾਂ' ਤੇ 'ਸਾਗਰ ਮੰਥਨ', ਅੰਬੈਸਡਰ ਬਾਲ ਆਨੰਦ ਦੀ 'ਜੱਲਿਆਂਵਾਲਾ ਬਾਗ ਦੀ ਖ਼ੂਨੀ ਵਿਸਾਖੀ' 'ਸ਼ਤਾਬਦੀ ਸਮ੍ਰਿਤੀ', ਡਾ. ਜਗਦੀਸ਼ ਬੱਤਰਾ ਦੀ 'ਸੂਫੀ ਸਿਰਾਇਕੀ ਸ਼ਾਇਰੀ', ਡਾ. ਕਰਨਜੀਤ ਸਿੰਘ ਦੀ 'ਮਾਨਵੀ ਸਰੋਕਾਰਾਂ ਦੇ ਨਕਸ਼ ਅਤੇ ਪ੍ਰਕਾਸ਼ ਸੋਹਲ ਦੀ ਪੁਸਤਕ 'ਬੇਨਾਮ ਰਿਸ਼ਤੇ' ਸ਼ਾਮਲ ਹਨ। ਇਸ ਤੋਂ ਪਹਿਲਾਂ ਸਭਾ ਦੇ ਪ੍ਰਧਾਨ ਗੁਲਜ਼ਾਰ ਸਿੰਘ ਸੰਧੂ ਨੇ ਸਭਾ, ਧੁੱਪ ਦੀ ਮਹਿਫਲ ਤੇ ਡਾ. ਦਲੀਪ ਕੌਰ ਟਿਵਾਣਾ, ਜਸਵੰਤ ਸਿੰਘ ਕੰਵਲ ਤੇ ਡਾ. ਸੁਰਜੀਤ ਹਾਂਸ ਦੇ ਸਾਹਿਤਕ ਯੋਗਦਾਨ ਦਾ ਜਿਕਰ ਕੀਤਾ ਤੇ ਸਦੀਵੀ ਵਿਛੋੜਾ ਦੇ ਗਏ ਲੇਖਕਾਂ ਦੇ ਨਮਿੱਤ ਦੋ ਮਿੰਟ ਦਾ ਮੌਨ ਰਖਿਆ ਗਿਆ।

# ਪੰਜਾਬੀ ਹੈਲਪ ਲਾਈਨ ਦੇ ਪ੍ਰਧਾਨ ਨੂੰ ਸਦਮਾ ਪਿਤਾ ਦਾ ਹੋਇਆ ਸੁਰਗਵਾਸ

ਨਵੀਂ ਦਿੱਲੀ: ਦਿੱਲੀ ਵਿੱਚ ਪੰਜਾਬੀ ਭਾਸ਼ਾ ਦੇ ਪ੍ਰਚਾਰ-ਪ੍ਰਚਾਰ ਲਈ ਅਹਿਮ ਯੋਗਦਾਨ ਪਾ ਰਹੀ ਸੰਸਥਾ ਪੰਜਾਬੀ ਹੈਲਪ ਲਾਈਨ ਦੇ ਪ੍ਰਧਾਨ ਅਤੇ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਲੋਨੀ ਰੋਡ ਦੇ ਸੀਨੀਅਰ ਪੰਜਾਬੀ ਅਧਿਆਪਕ ਸ੍ਰ. ਪ੍ਰਕਾਸ਼ ਸਿੰਘ ਗਿੱਲ ਨੂੰ ਉਸ ਵੇਲੇ ਭਾਰੀ ਸਦਮਾ ਪਹੁੰਚਿਆ ਜਦੋਂ ਉਹਨਾਂ ਦੇ ਪਿਤਾ ਸ੍ਰ. ਹਰੀ ਨਿਹਾਲ ਸਿੰਘ ਗਿੱਲ (93 ਸਾਲ) ਅਚਾਨਕ ਅਕਾਲ ਚਲਾਣਾ ਕਰ ਗਏ। ਰਾਸ਼ਟਰਪਤੀ ਮੈਡਲ ਜੇਤੂ ਸ੍ਰ. ਹਰੀ ਨਿਹਾਲ ਸਿੰਘ ਜੋ ਕਿ ਦਿੱਲੀ ਪੁਲਿਸ ਦੀ ਵਿਸ਼ੇਸ਼ ਸ਼ਾਖਾ ਤੋਂ 1986 ਵਿੱਚ ਸਬ ਇੰਸਪੈਕਟਰ ਦੇ ਅਹੁਦੇ ਤੋਂ ਸੇਵਾ ਮੁਕਤ ਹੋ ਚੁੱਕੇ ਸਨ। ਮੌਜੂਦਾ ਸਮੇਂ ਵਿੱਚ ਵੀ ਉਹ ਦਿੱਲੀ ਪੁਲਿਸ ਦੇ ਵਿਭਾਗੀ ਕਰਮਚਾਰੀਆਂ ਨੂੰ ਆਪਣੀ ਕਾਨੂੰਨੀ ਸੇਵਾਵਾਂ ਦੇ ਰਹੇ ਸਨ।



ਸ੍ਰ. ਹਰੀ ਨਿਹਾਲ ਸਿੰਘ ਗਿੱਲ

ਹੁਣ ਤੱਕ ਉਹਨਾਂ ਵੱਲੋਂ ਦਿੱਲੀ ਪੁਲਿਸ ਦੇ ਸੈਂਕੜੇ ਕਰਮਚਾਰੀਆਂ ਨੂੰ ਆਪਣੀ ਨਿਸ਼ਕਾਮ ਭਾਵਨਾ ਨਾਲ ਸੇਵਾ ਦਿੱਤੀਆਂ ਜਾਂਦੀਆਂ ਰਹੀਆਂ ਸਨ। ਉਹਨਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਜਿੱਥੇ ਪਰਵਾਰ ਨੂੰ ਸਦਮਾ ਪਹੁੰਚਿਆ ਹੈ ਉਥੇ ਹੀ ਉਹਨਾਂ ਦੇ ਨਾਲ ਜੁੜੇ ਦਿੱਲੀ ਪੁਲਿਸ ਦੇ ਕਰਮਚਾਰੀਆਂ, ਸਕੇ-ਸੰਬੰਧੀਆਂ ਅਤੇ ਸੱਜਣਾਂ-ਮਿੱਤਰਾਂ ਨੂੰ ਵੀ ਦੁੱਖ ਪਹੁੰਚਿਆ ਹੈ। ਜ਼ਿਕਰਯੋਗ ਗੱਲ ਹੈ ਕਿ ਸ੍ਰ. ਹਰੀ ਨਿਹਾਲ ਸਿੰਘ ਜੋ ਕਿ ਪੰਜਾਬ ਦੇ ਫਿਰੋਜ਼ਪੁਰ ਜਿਲ੍ਹੇ ਪਿੰਡ ਫਿਰੋਜ਼ਸ਼ਾਹ ਦੇ ਰਹਿਣ ਵਾਲੇ ਸਨ। ਉਹ ਪੰਜਾਬੀ ਭਾਸ਼ਾ ਨੂੰ ਅੰਤਾਂ ਦਾ ਮੋਹ ਕਰਦੇ ਸਨ ਇਸ ਗੱਲ ਦਾ ਪਤਾ ਇਥੋਂ ਲੱਗਦਾ ਹੈ ਕਿ 1986 ਤੋਂ ਲਗਾਤਾਰ ਉਹ ਹੁਣ ਤੱਕ ਪੰਜਾਬੀ ਅਖ਼ਬਾਰ ਦੇ ਪਾਠਕ ਬਣੇ ਰਹੇ।

ਸ੍ਰ. ਹਰੀ ਨਿਹਾਲ ਸਿੰਘ ਆਪਣੇ ਪਿੱਛੇ ਤਿੰਨ ਪੁੱਤਰ ਅਤੇ ਇੱਕ ਧੀ ਛੱਡ ਗਏ ਹਨ। ਉਹਨਾਂ ਦੀ ਧਰਮ ਪਤਨੀ ਸਰਦਾਰਨੀ ਸੁਰਜੀਤ ਕੌਰ ਗਿੱਲ 17 ਸਾਲ ਪਹਿਲਾਂ ਹੀ ਵਿਛੋੜਾ ਦੇ ਚੁੱਕੇ ਹਨ। ਸ੍ਰ. ਹਰੀ ਨਿਹਾਲ ਦਾ ਸਸਕਾਰ ਮੌਕੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਕਨਵੀਰ ਸ੍ਰ. ਜਤਿੰਦਰਪਾਲ ਸਿੰਘ ਗੋਲਡੀ, ਸਾਬਕਾ ਕਮੇਟੀ ਮੈਂਬਰ ਜੱਥੇਦਾਰ ਗੁਰਚਰਨ ਸਿੰਘ ਗਤਕਾ ਮਾਸਟਰ, ਸਕੂਲਾਂ ਦੇ ਪ੍ਰਿੰਸੀਪਲ, ਅਧਿਆਪਕ ਸਾਹਿਬਾਨ, ਪੰਜਾਬੀ ਮੀਡੀਆ ਦੇ ਨੁਮਾਇੰਦੇ ਅਤੇ ਅਨੇਕਾਂ ਸੰਸਥਾਵਾਂ ਦੇ ਅਹੁਦੇਦਾਰਾਂ ਨੇ ਹਾਜ਼ਰੀ ਭਰੀ। ਸ੍ਰ. ਹਰੀ ਨਿਹਾਲ ਸਿੰਘ ਗਿੱਲ ਦੀ 2 ਫਰਵਰੀ ਨੂੰ ਅੰਤਿਮ ਅਰਦਾਸ ਗੁਰਦੁਆਰਾ ਡੇਰਾ ਬਾਬਾ ਕਰਮ ਸਿੰਘ ਰਸੀਦ ਮਾਰਕੀਟ ਯਮੁਨਾਪਾਰ ਵਿਖੇ ਹੋਈ।

# ਗੁਰਮੀਤ ਬਾਵਾ ਦੀ ਧੀ ਲਾਚੀ ਬਾਵਾ ਦਾ ਦੇਹਾਂਤ

ਅੰਮ੍ਰਿਤਸਰ: ਉੱਘੀ ਗਇਕਾ ਅਤੇ ਗਾਇਕ ਜੋੜੀ ਕ੍ਰਿਪਾਲ ਬਾਵਾ ਤੇ ਗੁਰਮੀਤ ਬਾਵਾ ਦੀ ਧੀ ਲਾਚੀ ਬਾਵਾ ਦਾ 13 ਫਰਵਰੀ ਦੁਰਗਿਆਣਾ ਮੰਦਰ ਨੇੜੇ ਸ਼ਮਸ਼ਾਨਘਾਟ ਵਿਚ ਸਸਕਾਰ ਕਰ ਦਿੱਤਾ ਗਿਆ। ਕੈਂਸਰ ਦੀ ਬਿਮਾਰੀ ਨਾਲ ਜੂਝ ਰਹੀ ਲਾਚੀ ਬਾਵਾ ਨੇ ਬੀਤੇ ਦਿਨ ਲੁਧਿਆਣਾ ਦੇ ਇਕ ਹਸਪਤਾਲ ਵਿਚ ਆਖ਼ਰੀ ਸਾਹ ਲਿਆ ਸੀ। ਸਸਕਾਰ ਮੌਕੇ ਰਿਸ਼ਤੇਦਾਰ ਤੇ ਹੋਰ ਬਹੁਤ ਸਾਰੀਆਂ ਸ਼ਖ਼ਸੀਅਤਾਂ ਮੌਜੂਦ ਸਨ।




(ਫ਼ਾਈਲ ਫੋਟੋ)

ਲਾਚੀ ਬਾਵਾ ਆਪਣੇ ਪਿਛੋਂ ਦੋ ਬਚਿਆਂ ਤੋਂ ਇਲਾਵਾ ਦੋ ਭੈਣਾਂ ਤੇ ਮਾਤਾ ਪਿਤਾ-ਪਿਤਾ ਨੂੰ ਛੱਡ ਗਈ ਹੈ। ਕੁਝ ਸਮਾਂ ਪਹਿਲਾਂ ਉਸ ਦੇ ਪਤੀ ਦੀ ਵੀ ਮੌਤ ਹੋ ਗਈ ਸੀ। ਲਾਚੀ ਬਾਵਾ ਨੇ ਸੰਗੀਤ ਦੀ ਐੱਮ.ਫਿਲ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਕੀਤੀ ਸੀ। ਯੂਥ ਫੈਸਟੀਵਲਾਂ ਵਿਚ ਉਸ ਨੇ ਅਹਿਮ ਭੂਮਿਕਾ ਨਿਭਾਈ ਤੇ ਉਹ ਹਰਮਨਪਿਆਰੀ ਕਲਾਕਾਰ ਬਣ ਗਈ। ਉਸ ਨੇ ਵਿਰਸੇ ਨਲ ਜੁੜੇ ਪਰੰਪਰਾਗਤ ਗੀਤਾ ਹੀ ਗਾਏ। ਉਹ ਕੁਝ ਸਮੇਂ ਤੋਂ ਗੁਰਮੀਤ ਬਾਵਾ ਸੰਗੀਤ ਅਕਾਦਮੀ ਚਲਾ ਰਹੀ ਸੀ। ਉਸ ਨੂੰ ਆਪਣੀ ਮਾਂ ਗੁਰਮੀਤ ਬਾਵਾ ਨਾਲ ਦੇਸ਼ ਵਿਦੇਸ਼ ਵਿਚ ਗਾਉਣ ਦਾ ਮੌਕਾ ਮਿਲਿਆ ਤੇ ਉਸ ਨੇ ਗਾਇਕੀ ਦੇ ਖੇਤਰ ਵਿਚ ਨਾਮਣਾ ਖੱਟਿਆ। ਉਸ ਦੇ ਸਸਕਾਰ ਮੌਕੇ ਸ਼੍ਰੋਮਣੀ ਨਾਟਕਕਾਰ ਕੇਵਲ ਧਾਲੀਵਾਲ, ਭੂਪਿੰਦਰ ਸਿੰਘ ਸੰਧੂ, ਜਤਿੰਦਰ ਕੌਰ, ਰਸ਼ਮੀ ਨੰਦਾ, ਵਿਜੇ ਸ਼ਰਮਾ, ਹਰਦੀਪ ਗਿੱਲ, ਅਨੀਤਾ ਦੇਵਗਨ, ਹਿਰਦੇਪਾਲ ਸਿੰਘ, ਸਤਿੰਦਰ ਸੱਤੀ, ਰਿਤੂ ਸ਼ਰਮਾ, ਗੁਰਿੰਦਰ ਮਕਨਾ, ਲੋਪੋਕੇ ਬ੍ਰਦਰਜ਼, ਪ੍ਰਤਪਾਲ ਪਾਲੀ ਆਦਿ ਤੋਂ ਇਲਾਵਾ ਵੱਡੀ ਗਿਣਤੀ ਕਲਾਕਰ ਮੌਜੂਦ ਸਨ।

# ਪੰਜਾਬੀ ਅਕਾਦਮੀ ਦਿੱਲੀ ਵਲੋਂ ਕੌਮੀ ਕਵੀ ਦਰਬਾਰ

ਨਵੀਂ ਦਿੱਲੀ : ਪੰਜਾਬੀ ਅਕਾਦਮੀ, ਦਿੱਲੀ ਵੱਲੋਂ ਗਣਤੰਤਰ ਦਿਵਸ ਦੇ ਮੌਕੇ 'ਤੇ18 ਜਨਵਰੀ, 2020 ਨੂੰ ਸ੍ਰੀ ਰਾਮ ਸੈਂਟਰ ਫ਼ਾਰ ਆਰਟ ਐਂਡ ਕਲਚਰ, ਸਫ਼ਦਰ ਹਾਸ਼ਮੀ ਮਾਰਗ, ਮੰਡੀ ਹਾਊਸ, ਨਵੀਂ ਦਿੱਲੀ ਵਿਖੇ ਕੌਮੀ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ। ਇਸ ਕਵੀ ਦਰਬਾਰ ਵਿਚ ਸਮੁੱਚੇ ਭਾਰਤ ਅਤੇ ਬਾਹਰਲੇ ਮੁਲਕਾਂ ਦੇ ਕਵੀਆਂ ਨੇ ਹਿੱਸਾ ਲਿਆ।

ਪ੍ਰੋਗਰਾਮ ਦੇ ਸ਼ੁਰੂ ਵਿਚ ਸਕੱਤਰ, ਪੰਜਾਬੀ ਅਕਾਦਮੀ ਗੁਰਭੇਜ ਸਿੰਘ ਗੁਰਾਇਆ ਨੇ ਸਾਰਿਆਂ ਨੂੰ ਗਣਤੰਤਰ ਦਿਵਸ ਦੀ ਵਧਾਈ ਦਿੱਤੀ ਅਤੇ ਕਿਹਾ ਕਿ ਕਵੀ ਦਰਬਾਰ ਕਰਵਾਉਣ ਦਾ ਮਕਸਦ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰਨਾ ਹੈ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਿਚ ਆਪਣਾ ਯੋਗਦਾਨ ਪਾਇਆ। 1981 ਵਿਚ ਪੰਜਾਬੀ ਅਕਾਦਮੀ ਦੇ ਹੋਂਦ ਵਿਚ ਆਉਣ ਤੋਂ ਬਾਅਦ ਇਹ ਕਵੀ ਦਰਬਾਰ ਪੰਜਾਬੀ ਅਕਾਦਮੀ ਦਾ ਸਾਲਾਨਾ ਉਤਸਵ ਬਣ ਚੁੱਕਾ ਹੈ। ਸਿਰਮੌਰ ਸ਼ਾਇਰ ਇਸ ਕਵੀ ਦਰਬਾਰ ਦਾ ਹਿੱਸਾ ਬਣਦੇ ਰਹੇ ਹਨ। ਦੁਨੀਆਂ ਦਾ ਮਹਾਨ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗਾਂ 'ਤੇ ਆਧਾਰਿਤ ਸਭ ਤੋਂ ਉੱਚੀ ਤੇ ਸੁੱਚੀ ਕਵਿਤਾ ਹੈ। ਉਸੇ ਕਵਿਤਾ ਨੂੰ ਸਿਜਦਾ ਕਰਦਿਆਂ ਅੱਜ ਦਾ ਕਵੀ ਦਰਬਾਰ ਤੁਹਾਡੀ ਸਭ ਦੀ ਨਜ਼ਰ ਹੈ।

ਪੀਤਮ ਪੁਰਾ ਦੇ ਬੱਚਿਆਂ ਵਲੋਂ ਰਾਸ਼ਟਰੀ ਗਾਣ ਅਤੇ ਤਰਾਨਾ-ਏ-ਪੰਜਾਬੀ ਸਰੋਤਿਆਂ ਦੇ ਰੂ-ਬਰੂ ਕੀਤਾ।

ਹੇ ਮੇਰੀ ਮਾਤ ਬੋਲੀ,
ਹੇ ਅਖੰਡ ਦੀਪਮਾਲਾ
ਖਿੰਡਿਆ ਹੈ ਦੂਰ ਤੀਕਰ,
ਤੇਰੀ ਹੋਂਦ ਦਾ ਉਜਾਲਾ

ਸ਼ਮ੍ਹਾਂ ਰੋਸ਼ਨ ਕਰਕੇ ਪ੍ਰੋਗਰਾਮ ਦਾ ਆਗਾਜ਼ ਕੀਤਾ ਗਿਆ। ਪ੍ਰੋਗਰਾਮ ਦਾ ਮੰਚ ਸੰਚਾਲਨ ਗੁਰਤੇਜ ਕੋਹਾਰਵਾਲਾ ਨੇ ਕੀਤਾ। ਸਭ ਤੋਂ ਪਹਿਲਾਂ ਤਰਲੋਚਨ ਲੋਚੀ ਨੇ ਗੁਰੂ ਨਾਨਕ ਸਾਹਿਬ ਨੂੰ ਸਮਰਪਿਤ ਆਪਣੀ ਨਜ਼ਮ ਪੇਸ਼ ਕੀਤੀ।

ਕਿ ਨਾਨਕ ਦੇ ਖੇਤਾਂ ਦੀ ਮਿੱਟੀ
ਇਕ ਦਿਨ ਨਾਨਕ ਦੇ ਦਰ ਆਈ
ਬਰਛਿਆਂ ਵਾਲੇ ਬਾਹਰ ਖੜ੍ਹੇ ਸੀ
ਪਲ ਵੀ ਉਨ੍ਹਾਂ ਨੇ ਰੁਕਣ ਨਾ ਦਿੱਤਾ

ਵਿਜੇ ਵਿਵੇਕ ਨੇ ਆਪਣਾ ਕਲਾਮ ਪੇਸ਼ ਕੀਤਾ :

ਸਿਤਾਰਿਆਂ ਦਾ ਗਿਰਾਂ ਸਮਝ ਕੇ
ਤੇ ਆਪਣੇ ਚੰਨ ਦਾ ਨਗਰ ਸਮਝ ਕੇ
ਚਲੋ ਅਜ਼ੀਜ਼ੋ ਅੰਬਰਾਂ 'ਚ ਉਡਾਈਏ
ਜੋ ਮੇਰੀ ਮੌਤ ਦਾ ਸਮਾਨ ਸੀ,
ਉਹ ਵੀ ਗਿਆ।
ਜਿਹੜੇ ਤੋਤੇ 'ਚ ਮੇਰੀ ਜਾਨ ਸੀ,
ਉਹ ਵੀ ਗਿਆ।
ਹਜ਼ਾਰਾਂ ਸੂਰਜਾਂ ਚੰਨ ਤਾਰਿਆਂ
ਦੀ ਭੀੜ ਅੰਦਰ
ਮੈਂ ਜਿਸ ਨੂੰ ਵੇਖ ਕੇ ਹੈਰਾਨ ਸੀ
ਉਹ ਵੀ ਗਿਆ।

ਸੁਖਵਿੰਦਰ ਅੰਮ੍ਰਿਤ :

ਦੀਵੇ ਵੀ ਜਗਦੇ ਰਹਿਣਗੇ ਤਾਰੇ ਵੀ ਚੜ੍ਹਦੇ ਰਹਿਣਗੇ

ਸਾਜ਼ਿਸ਼ ਹਨੇਰੇ ਕਰਨਗੇ, ਚਾਨਣ ਵੀ ਲੜਦੇ ਰਹਿਣਗੇ

ਇਨ੍ਹਾਂ ਤੋਂ ਇਲਾਵਾ ਅਨੂ ਬਾਲਾ, ਗੁਰਦੇਵ ਸਿੰਘ ਦੇਵ, ਰਾਜਵੰਤ ਕੌਰ ਰਾਜ, ਸੁਖਵਿੰਦਰ ਕੰਬੋਜ, ਹਰਵਿੰਦਰ ਸਿੰਘ, ਤਰਸੇਮ ਨੂਰ, ਗੁਰਮਿੰਦਰ ਸਿੱਧੂ, ਸੇਵਾ ਸਿੰਘ ਭਾਸ਼ੋ, ਧਰਮ ਸਿੰਘ ਕੰਮੇਆਣਾ, ਗੁਰਚਰਨ ਸਿੰਘ ਚਰਨ, ਕੁਲਦੀਪ ਕੌਰ ਪਾਹਵਾ, ਹਰੀ ਸਿੰਘ ਜਾਚਕ, ਬਸ਼ੀਰ ਮੁਹੰਮਦ ਲੋਹਾਰ, ਇੰਦਰਜੀਤ ਸਿੰਘ ਧਾਮੀ, ਅਮਰ ਜਉਤੀ, ਬਲਵਿੰਦਰ ਸੰਧੂ, ਅਮਰਜੀਤ ਘੁੰਮਣ, ਸਰਬਜੀਤ ਕੌਰ ਜੱਸ, ਜਗਸੀਰ ਜੀਦਾ, ਸੁਰਜੀਤ ਜੱਜ, ਬਰਜਿੰਦਰ ਚੌਹਾਨ ਆਦਿ ਨੇ ਆਪਣੀਆਂ ਕਵਿਤਾਵਾਂ ਪੇਸ਼ ਕੀਤੀਆਂ।

ਭਾਈ ਵੀਰ ਸਿੰਘ ਸਦਨ ਦੇ ਡਾਇਰੈਕਟਰ ਸ੍ਰ. ਮਹਿੰਦਰ ਸਿੰਘ, ਪ੍ਰੋ. ਮਨਜੀਤ ਸਿੰਘ, ਡਾ. ਰਵਿੰਦਰ ਰਵੀ, ਡਾ. ਕੁਲਵੀਰ, ਡਾ. ਵਿਨੈਨੀਤ ਅਤੇ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਖੋਜ ਵਿਦਿਆਰਥੀ/ਵਿਦਿਆਰਥਣਾਂ ਅਤੇ ਇਨ੍ਹਾਂ ਤੋਂ ਇਲਾਵਾ ਹੋਰ ਉੱਘੀਆਂ ਸ਼ਖਸੀਅਤਾਂ ਵੀ ਇਸ ਪ੍ਰੋਗਰਾਮ ਵਿਚ ਸ਼ਾਮਲ ਹੋਈਆਂ।

ਸਕੱਤਰ, ਗੁਰਭੇਜ ਸਿੰਘ ਗੁਰਾਇਆ ਨੇ ਸਾਰੇ ਕਵੀਆਂ/ਸਰੋਤਿਆਂ ਦਾ ਧੰਨਵਾਦ ਕੀਤਾ। ਇਹ ਪ੍ਰੋਗਰਾਮ ਪੂਰੀ ਤਰ੍ਹਾਂ ਸਫ਼ਲ ਰਿਹਾ।

ਕਲਾ ਤੇ ਇਤਿਹਾਸ

– ਜਗਤਾਰਜੀਤ ਸਿੰਘ

# ਦੁੱਖ ਦੀ ਗੱਠੜੀ



ਲੇਖਕ

ਆਜ਼ਾਦੀ ਦੀ ਕੋਈ ਸੀਮਾ ਨਹੀਂ। ਦੇਸ਼, ਕਾਲ, ਸਥਿਤੀ ਅਨੁਸਾਰ ਆਜ਼ਾਦੀ ਦੇ ਅਰਥ ਸਦਾ ਭਿੰਨ-ਭਿੰਨ ਹੁੰਦੇ ਰਹਿਣਗੇ। ਕੀ ਇਹ ਦਿੱਤੀ ਜਾਂਦੀ ਹੈ? ਕੀ ਇਹ ਮੰਗ ਕੇ ਹਾਸਲ ਕੀਤੀ ਜਾਂਦੀ ਹੈ। ਚਿੱਤਰਕਾਰ ਕ੍ਰਿਸ਼ਨ ਖੰਨਾ ਨੇ ਸੰਤਾਲੀ ਦੀ ਪੰਜਾਬ ਵੰਡ ਨੂੰ ਚਿੱਤ ਵਿਚ ਰੱਖ ਕੇ ਕੁਝ ਕੁ ਪੇਂਟਿੰਗਾਂ/ਲਕੀਰੀ ਖਾਕੇ ਤਿਆਰ ਕੀਤੇ। ਉਨ੍ਹਾਂ ਵਿਚੋਂ ਇਕ ਇਹ ਹੈ ਜਿਸ ਬਾਬਤ ਲਿਖਿਆ ਜਾ ਰਿਹਾ ਹੈ। ਇਹ ਪੇਂਟਿੰਗ ਕਦੋਂ ਬਣਾਈ ਗਈ, ਸਿਰਲੇਖ ਕੀ ਹੈ, ਆਕਾਰ ਕੀ ਹੈ, ਇਸ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੋਈ। ਇਸ ਦੇ ਬਾਵਜੂਦ ਰਚਨਾ ਦਾ ਆਪਣਾ ਮਹੱਤਵ ਘਟਦਾ ਨਹੀਂ। ਇਤਿਹਾਸ ਕੁਝ ਅਜਿਹੇ ਜ਼ਖ਼ਮ ਦਿੰਦਾ ਹੈ ਜੋ ਸਦਾ ਅੱਲੇ ਰਹਿੰਦੇ ਹਨ, ਰਿਸਦੇ ਰਹਿੰਦੇ ਹਨ।

ਚਿੱਤਰ ਮਾਹੌਲ ਤਾਂ ਸਿਰਜ ਰਿਹਾ ਹੈ, ਸੰਦਰਭ ਨਹੀਂ। ਸੰਦਰਭ ਨੂੰ ਜਾਣਨ ਲਈ ਇਤਿਹਾਸ ਵੱਲ ਝਾਕਣਾ ਪੈਂਦਾ ਹੈ। ਇਕ ਜਨ-ਸਮੂਹ ਸੱਜੇ ਤੋਂ ਖੱਬੇ ਵੱਲ ਨੂੰ ਵਧ ਰਿਹਾ ਹੈ ਜਿਸ ਵਿਚ ਵੱਡੀ ਉਮਰ ਵਾਲਾ ਸ਼ਖ਼ਸ, ਜਵਾਨ ਪੁਰਖ-ਇਸਤਰੀ, ਬੱਚੇ ਅਤੇ ਪਸ਼ੂ ਸ਼ਾਮਲ ਹਨ। ਮਹਿਸੂਸ ਹੁੰਦਾ ਹੈ ਕਿ ਇਹ ਡਰੇ, ਮਜਬੂਰ, ਦੁਖੀ, ਸਤਾਏ ਅਤੇ ਥੱਕੇ ਹੋਏ ਹਨ। ਇਹ ਆਪਣੇ ਜਿਹੇ ਆਪ ਹਨ ਜਿਨ੍ਹਾਂ ਨੂੰ ਧਰਵਾਸ ਦੇਣ ਵਾਲਾ ਆਸ-ਪਾਸ ਕੋਈ ਨਹੀਂ ਹੈ।

ਇਨ੍ਹਾਂ ਨੇ ਆਪਣੇ ਲਈ ਇਹ ਹਾਲਾਤ ਆਪ ਨਹੀਂ ਚੁਣੇ। ਕੋਈ ਵੀ ਆਪਣੇ ਲਈ ਦੁੱਖ ਦੀ ਚੋਣ ਨਹੀਂ ਕਰਦਾ, ਇੱਥੋਂ ਤਕ ਕਿ ਜਾਨਵਰ ਵੀ। ਇਹ ਜਨ-ਸਮੂਹ 'ਦੁੱਖ ਦੀ ਗੱਠੜੀ' ਪ੍ਰਤੀਤ ਹੁੰਦਾ ਹੈ।

ਕ੍ਰਿਸ਼ਨ ਖੰਨਾ ਦਾ ਜਨਮ 1925 ਵਿਚ ਲਾਇਲਪੁਰ (ਹੁਣ ਫੈਸਲਾਬਾਦ, ਪਾਕਿਸਤਾਨ) ਵਿਚ ਹੋਇਆ ਸੀ। ਘਰ ਪਰਿਵਾਰ ਸੌਖਾ ਸੀ। ਉਸ ਨੇ 1938 ਤੋਂ 1942 ਤਕ ਇੰਗਲੈਂਡ ਦੇ ਇੰਪੀਰੀਅਲ ਸਰਵਿਸ ਕਾਲਜ ਵਿਚ ਪੜ੍ਹਾਈ ਕੀਤੀ। ਚੰਗੀ ਸਿੱਖਿਆ ਕਾਰਨ 1946 ਵਿਚ ਗਰਿੰਡਲੇ ਬੈਂਕ ਦੀ ਨੌਕਰੀ ਮਿਲ ਗਈ। ਦੇਸ਼ ਵੰਡ ਵੇਲੇ ਸਾਰਾ ਪਰਿਵਾਰ ਸ਼ਿਮਲੇ ਆ ਠਹਿਰਿਆ। ਚੌਦਾਂ-ਪੰਦਰਾਂ ਸਾਲ ਦੀ ਨੌਕਰੀ ਬਾਅਦ ਅਸਤੀਫ਼ਾ ਦੇ ਕੇ ਸੁਤੰਤਰ ਤੌਰ ਉੱਪਰ ਕਲਾ-ਰਚਨਾ ਦਾ ਰਾਹ ਚੁਣ ਲਿਆ। ਕੁਝ ਸਮੇਂ ਲਈ ਕ੍ਰਿਸ਼ਨ ਖੰਨਾ ਬੰਬਈ ਵੀ ਰਿਹਾ। ਉੱਥੇ ਰਹਿੰਦੇ ਸਮੇਂ ਹੀ ਉਹ ਪ੍ਰੋਗਰੈਸਿਵ ਆਰਟ ਗਰੁੱਪ ਦਾ ਮੈਂਬਰ ਬਣਿਆ ਸੀ। ਵੱਡੀ ਅਤੇ ਦੁਖਾਵੀਂ ਵੰਡ ਪੰਜਾਬ ਹਿੱਸੇ ਆਈ ਸੀ। ਧਰਤੀ ਉੱਪਰ ਵਾਹੀ ਲਕੀਰ ਨੇ ਆਦਮੀਆਂ ਦੀਆਂ ਜ਼ਮੀਰਾਂ ਨੂੰ ਵੀ ਲਕੀਰ ਦਿੱਤਾ। ਖਿੱਚੀ ਲਕੀਰ ਨੂੰ ਪਾਰ ਕਰਨਾ ਤ੍ਰਾਸਦੀ ਜਿਊਣ ਤੋਂ ਇਲਾਵਾ ਇਸ ਨੂੰ ਹੁੰਦੇ ਹੋਏ ਵੇਖਣਾ ਵੀ ਸੀ। ਚਿੱਤਰ ਦਾ ਅੰਗ ਬਣਿਆ ਦ੍ਰਿਸ਼ ਇਸ ਦੀ ਸਾਖੀ ਭਰਦਾ ਹੈ। ਇਸ ਸਮੂਹ ਦੀ ਜੋ ਹਾਲਤ ਹੈ, ਵਿਸ਼ੇਸ਼ ਨਹੀਂ। ਜੋ ਕੁਝ ਵਿਆਪਕ ਪੱਧਰ ਉੱਪਰ ਵਾਪਰਿਆ, ਚਿੱਤਰ ਤਾਂ ਉਸ ਦਾ ਕਣ ਮਾਤਰ ਹੈ।



ਜੋ ਕੁਝ ਜਿਵੇਂ ਵਾਪਰਿਆ ਉਸ ਨੂੰ ਉਵੇਂ ਨਹੀਂ ਵਿਖਾਇਆ ਗਿਆ। ਇਕ ਜ਼ਮੀਨੀ ਟੁਕੜੇ ਤੋਂ ਦੂਜੇ ਜ਼ਮੀਨੀ ਟੁਕੜੇ ਵੱਲ ਪਲਾਇਨ ਹੋਇਆ ਤਾਂ ਵੱਢ-ਟੁੱਕ ਉਸ ਦਾ ਖਾਸਾ ਰਿਹਾ। ਦ੍ਰਿਸ਼ ਉਸ ਖ਼ੂਨ-ਖਰਾਬੇ ਨੂੰ ਪੂਰੀ ਤਰ੍ਹਾਂ ਨਕਾਰਦਾ ਹੈ। ਇੱਥੇ ਨਕਾਰਨ ਦਾ ਅਰਥ ਮੁੱਕਰਨਾ ਬਿਲਕੁਲ ਨਹੀਂ। ਕ੍ਰਿਸ਼ਨ ਖੰਨਾ ਮੌਤ ਦੀ ਬਜਾਏ ਜੀਵਨ ਨੂੰ ਤਰਜੀਹ ਦੇ ਰਿਹਾ ਹੈ। ਰੁਕਣ ਦੀ ਬਜਾਏ ਤੁਰਨ ਨੂੰ ਮਹੱਤਵ ਦਿੱਤਾ ਗਿਆ ਹੈ। ਇਹ ਕਿੱਥੋਂ ਤੁਰ, ਕਿੱਥੇ ਪਹੁੰਚੇ ਹਨ। ਤੁਰਦਿਆਂ-ਤੁਰਦਿਆਂ ਕਿੱਥੇ ਜਾ ਠਹਿਰਨਾ ਹੈ, ਪਤਾ ਨਹੀਂ। ਇਹੋ ਪਤਾ ਚੱਲ ਰਿਹਾ ਹੈ, ਸਭ ਅਗਾਂਹ ਵਧ ਰਹੇ ਹਨ। ਦਿਖਾਈ ਦੇ ਰਹੀ ਗਤੀ ਬਹੁ-ਅਰਥੀ ਹੈ।

ਦੇਸ਼ ਦਾ ਅਰਥਚਾਰਾ ਕਿਸਾਨ ਕੇਂਦਰਿਤ ਹੈ। ਵੰਡ ਵੇਲੇ ਤਾਂ ਇਹ ਨਿਰਭਰਤਾ ਅੱਜ ਨਾਲੋਂ ਜ਼ਿਆਦਾ ਹੀ ਹੋਵੇਗੀ। ਚਿੱਤਰ ਵਿਚਲਾ ਪਰਿਵਾਰ ਇਕ ਕਿਸਾਨ ਪਰਿਵਾਰ ਹੈ। ਅਰਥਚਾਰੇ ਨਾਲ ਜੁੜੀਆਂ ਇਕਾਈਆਂ ਇਸ ਦੀ ਪੁਸ਼ਟੀ ਕਰਦੀਆਂ ਹਨ ਜਿਵੇਂ ਮੱਝ ਅਤੇ ਬੈਲ। ਉਸ ਪਾਸੇ ਤੋਂ ਏਧਰ ਆਉਣ ਵਾਲਿਆਂ ਵਿਚ ਅਮੀਰ ਲੋਕ ਵੀ ਸਨ। ਚਿਤੇਰੇ ਨੇ ਕਿਸੇ ਵੀ ਫਰੇਮ ਵਿਚ ਉਨ੍ਹਾਂ ਲੋਕਾਂ ਨੂੰ ਥਾਂ ਨਹੀਂ ਦਿੱਤੀ।

ਰਚਨਕਾਰੀ ਦੀ ਸ਼ੈਲੀ ਉੱਪਰ ਚਿੱਤਰਕਾਰ ਕ੍ਰਿਸ਼ਨ ਖੰਨਾ ਦੀ ਛਾਪ ਹੈ। ਭਾਵੇਂ ਇਹ ਚਿੱਤਰ ਚਿਰ ਪੁਰਾਣਾ ਅਤੇ ਮੁੱਢਲੇ ਸਮੇਂ ਦਾ ਹੈ। ਪਰ ਇਹ ਉਸ ਸ਼ੈਲੀ ਦੇ ਗੁਣ-ਲੱਛਣ ਸਾਂਭੀ ਬੈਠਾ ਹੈ ਜੋ ਬਾਅਦ ਦੇ ਪੜਾਅਵਾਰ ਕੰਮ ਦਾ ਹਿੱਸਾ ਬਣ ਹੋਰ ਪਰਿਪੱਕ ਹੁੰਦੀ ਹੈ। ਭਿੰਨ-ਭਿੰਨ ਰੰਗਾਂ ਨੂੰ ਵਰਤਣ ਦਾ ਅੰਦਾਜ਼ ਇਕੋ ਜਿਹਾ ਹੈ। ਇਹ ਨਹੀਂ ਕੀਤਾ ਗਿਆ ਕਿ ਇਕ ਸਪੇਸ ਹਿੱਤ ਖ਼ਾਸ ਅੰਦਾਜ਼ ਅਤੇ ਦੂਸਰੇ ਸਪੇਸ ਲਈ ਵੱਖਰਾ ਅੰਦਾਜ਼।

ਛੋਟੀ ਸਪੇਸ ਹੋਵੇ ਜਾਂ ਵੱਡੀ, ਕਿਤੇ ਵੀ ਸਪਾਟ/ ਸਮਤਲ ਰੰਗ ਦੀ ਵਰਤੋਂ ਦਿਖਾਈ ਨਹੀਂ ਦਿੰਦੀ। ਉਹ ਛੋਹਾਂ ਨਾਲ ਹੀ ਆਕਾਰਾਂ, ਸ਼ਕਲਾਂ ਅਤੇ ਉਨ੍ਹਾਂ ਦੀਆਂ ਗਤੀਵਿਧੀਆਂ ਨੂੰ ਫੜਦਾ ਹੈ। ਇੱਥੇ ਲਕੀਰ ਦੀ ਮਦਦ ਲੈ ਕੇ ਇਕ ਇਕਾਈ ਨੂੰ ਦੂਜੀ ਤੋਂ ਵੱਖ ਨਹੀਂ ਕੀਤਾ ਗਿਆ।

ਆਭਾਸ ਤਾਂ ਜ਼ਮੀਨ-ਆਸਮਾਨ ਦਾ ਦਿੱਤਾ ਜਾਣਾ ਚਾਹੀਦਾ ਸੀ, ਪਰ ਅਜਿਹਾ ਹੁੰਦਾ ਦਿਸ ਨਹੀਂ ਰਿਹਾ। ਪੇਂਟਰ ਨੇ ਕੈਨਵਸ ਵਿਚ ਜ਼ਮੀਨ-ਆਸਮਾਨ ਦੇ ਭੇਦ ਨੂੰ ਅਭੇਦ ਕਰ ਦਿੱਤਾ ਹੈ। ਇਹ ਵਾਪਰਨਾ ਅਨੁਚਿਤ ਨਹੀਂ। ਉਹ ਕਿਸੇ ਦ੍ਰਿਸ਼ ਨੂੰ ਨਹੀਂ ਬਣਾ ਰਿਹਾ ਜਿੱਥੇ ਗਹਿਰਾਈ ਦੇ ਨਾਲ-ਨਾਲ ਤਿੰਨ ਪਾਸਾਰੀ ਆਕਾਰਾਂ ਨੂੰ ਥਾਂ ਦਿੱਤੀ ਜਾਂਦੀ ਹੈ। ਚਿਤੇਰਾ ਤਾਂ ਵਾਪਰੀ ਤ੍ਰਾਸਦੀ ਨੂੰ ਰੂਪਾਂਤਰਿਤ ਕਰ ਰਿਹਾ ਹੈ ਜਿੱਥੇ ਸਜਾਵਟੀ ਪੱਖਾਂ

ਅਤੇ ਅਕਾਦਮਿਕ ਗੁਣ-ਲੱਛਣਾਂ ਲਈ ਇਹਦੇ ਅੰਦਰ ਕੋਈ ਥਾਂ ਨਹੀਂ।

ਵੰਡ ਦੇ ਅਸਰ ਥੱਲੇ ਜੋ ਅਸਥਿਰਤਾ, ਡਰ, ਬੇਚੈਨੀ, ਅਨਿਸ਼ਚਿਤ ਭਵਿੱਖ ਦਾ ਮਾਹੌਲ ਬਣਿਆ ਸੀ, ਕ੍ਰਿਸ਼ਨ ਖੰਨਾ ਉਸ ਨੂੰ ਫੜਨ ਦਾ ਉਪਰਾਲਾ ਕਰ ਰਿਹਾ ਹੈ। ਅਸਥਿਰਤਾ ਰੰਗਾਂ ਦੇ ਲਗਾਏ ਜਾਣ ਤੋਂ ਸਾਫ਼ ਝਲਕ ਰਹੀ ਹੈ ਜਿਹੜੀ ਬਾਹਰੀ ਮਾਹੌਲ ਵਿਚ ਹੀ ਨਹੀਂ ਸਗੋਂ ਆਦਮੀਆਂ, ਔਰਤ, ਬੱਚਿਆਂ ਤੋਂ ਇਲਾਵਾ ਜਾਨਵਰਾਂ ਦੇ ਸਰੀਰਾਂ ਅੰਦਰ ਵੀ ਤਾਰੀ ਹੈ।

ਇਹ ਡਰ ਹੀ ਸੀ ਜਿਸ ਕਾਰਨ ਰਸੇ-ਵਸੇ ਲੋਕਾਂ ਨੂੰ ਆਪਣੇ ਘਰ ਤਿਆਗਣ ਲਈ ਮਜਬੂਰ ਹੋਣਾ ਪਿਆ। ਇਹ ਵਿਚਾਰ ਇਕ ਪਰਿਵਾਰ ਜਾਂ ਇਕ ਪਿੰਡ ਤਕ ਸੀਮਤ ਨਹੀਂ ਸੀ। ਬੇਚੈਨੀ, ਬੇਆਰਾਮੀ ਕਾਫ਼ਲਿਆਂ ਸੰਗ ਤੁਰਨ ਵਾਲਿਆਂ ਦੇ ਅੰਗ-ਸੰਗ ਰਹੀ। ਜੋ ਵਾਪਰਿਆ ਉਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਉਸ ਵੱਲ ਸ਼ਬਦਾਂ, ਰੰਗਾਂ-ਲਕੀਰਾਂ ਰਾਹੀਂ ਸੰਕੇਤ ਕੀਤਾ ਜਾ ਸਕਦਾ ਹੈ ਤਾਂ ਕਿ ਪੜ੍ਹਨ-ਦੇਖਣ ਵਾਲੇ ਦੇ ਮਨ ਅੰਦਰ ਸੰਵੇਦਨਾ ਘਰ ਕਰ ਸਕੇ।

ਘਰਾਂ ਦਾ ਤਿਆਗ ਕਰਨ ਵਾਲੇ ਪਰਿਵਾਰ ਦਾ ਮੋਹਰੀ ਇਕ ਬਜ਼ੁਰਗ ਸਿੱਖ ਹੈ ਜਿਸ ਦੇ ਸਿਰ ਪੱਗ ਬੱਝੀ ਹੈ ਅਤੇ ਖੁੱਲ੍ਹਾ ਸਫ਼ੈਦ ਦਾਹੜਾ ਹੈ। ਕੱਦ ਪੱਖੋਂ ਉਹ ਸਭ ਤੋਂ ਉਚੇਰਾ ਹੈ। ਚਿੱਤਰ ਵਿੱਦਿਆ ਅਨੁਸਾਰ ਨੇੜੇ ਦੀ ਵਸਤੂ ਵੱਡੀ ਅਤੇ ਦੂਰ ਦੀ ਵਸਤੂ ਆਕਾਰ ਵਿਚ ਛੋਟੀ ਲੱਗੇਗੀ, ਪਰ ਇੱਥੇ ਬਜ਼ੁਰਗ ਪਰ੍ਹਾ ਹੋਣ ਦੇ ਬਾਵਜੂਦ ਉੱਚਾ ਹੈ। ਇਹ ਉਸ ਦੀ ਕੱਦ-ਕਾਠੀ ਤੋਂ ਇਲਾਵਾ ਉਸ ਦੇ ਹੌਸਲੇ ਨੂੰ ਵੀ ਬਿਆਨਦਾ ਹੈ। ਉਹ ਅਗੇਰੇ ਹੈ ਅਤੇ ਉਸ ਨੇ ਆਪਣੇ ਉੱਚੇ ਚੁੱਕੇ ਸੱਜੇ ਹੱਥ ਲਾਲਟੈਨ ਫੜੀ ਹੋਈ ਹੈ। ਲਾਲਟੈਨ ਬੁਝੀ ਹੋਈ ਨਹੀਂ, ਬਲ ਰਹੀ ਹੈ। ਲੋਅ ਉਸ ਦੇ ਆਲੇ-ਦੁਆਲੇ ਫੈਲ ਕੇ ਦਮ ਤੋੜਦੀ ਲੱਗਦੀ ਹੈ। ਇਹ ਸੰਕੇਤ ਹੈ, ਸਮਾਂ ਦਿਨ ਦਾ ਨਹੀਂ। ਰਾਤ ਵੇਲੇ ਵੀ ਤੁਰੀ ਜਾਣਾ ਸਥਿਤੀ ਨੂੰ ਦੁਖਦਾਈ ਬਣਾ ਰਿਹਾ ਹੈ। ਕੀ ਲਾਲਟੈਨ ਨੂੰ ਚਿਤੇਰੇ ਨੇ ਪ੍ਰਤੀਕ ਰੂਪ ਵਿਚ ਲਿਆ ਹੈ? ਕੀ ਇਹ ਰਾਹ ਦਸੇਰੀ ਕਹੀ ਜਾ ਸਕਦੀ ਹੈ? ਲੋਅ ਦੀ ਮਾੜਚੂ ਜਿਹੀ ਹੋਂਦ ਨੂੰ ਕੀ ਸਿੱਖ ਪਰਿਵਾਰ ਲਈ 'ਉੱਜਲ ਭਵਿੱਖ' ਦੀ ਸੰਗਿਆ ਦਿੱਤਾ ਜਾ ਸਕਦੀ ਹੈ? ਭਵਿੱਖ ਦੀ ਵਿਸ਼ੇਸ਼ਤਾ ਹੈ ਕਿ ਇਸ ਨੂੰ ਸਮੇਂ ਤੋਂ ਪਹਿਲਾਂ ਨਹੀਂ ਜਾਣਿਆ ਜਾ ਸਕਦਾ। ਬਜ਼ੁਰਗ ਦੇ ਪਿੱਛਿਓਂ ਇਕ ਹੋਰ ਹੱਥ ਦਿਖਾਈ ਦੇ ਰਿਹਾ ਹੈ ਜਿਸ ਨੇ ਮਜ਼ਬੂਤੀ ਨਾਲ ਡੰਡਾ ਫੜਿਆ ਹੋਇਆ ਹੈ। ਪਰਿਵਾਰ ਦੇ ਨਾਲ ਡੰਗਰ ਵੀ ਹਨ। ਡੰਗਰਾਂ ਤੋਂ ਉਹਲੇ ਪਾਸੇ ਔਰਤ ਦਾ ਆਕਾਰ ਹੈ। ਸਰੀਰ ਨੂੰ ਆਦਰਸ਼ ਰੂਪ ਅਨੁਸਾਰ ਨਹੀਂ ਚਿਤਰਿਆ। ਅਸਲ ਵਿਚ ਔਰਤ ਦਾ ਚਿਹਰਾ ਅਤੇ ਸਰੀਰ, ਅਸਪਸ਼ਟ ਹੁੰਦਿਆਂ ਵੀ ਸਥਿਤੀ ਦੀ ਬਹੁਤ ਸਪਸ਼ਟ ਬਿਆਨੀ ਕਰ ਰਿਹਾ ਹੈ। ਉਹ ਪਰਿਵਾਰ ਦਾ ਹਿੱਸਾ ਹੈ, ਪਰਿਵਾਰ ਨੂੰ ਜੋੜ ਕੇ ਰੱਖਣ ਤੋਂ ਇਲਾਵਾ ਪੇਂਟਿੰਗ ਵਿਚ ਦਿਸ ਰਹੇ ਬੱਚਿਆਂ ਦੀ ਮਾਂ ਵੀ ਹੈ। ਉਸ ਦੇ ਕੁੱਛੜ ਬੱਚਾ ਹੈ। ਦੂਸਰੇ ਪਾਸੇ ਸੱਜੀ ਬਾਂਹ ਦੇ ਕਲਾਵੇ ਵਿਚ ਦਰਮਿਆਨੇ ਆਕਾਰ ਦਾ ਭਾਂਡਾ ਹੈ। ਇਹਦੇ ਪਿੱਛੇ ਵਸਤਰਾਂ ਨੂੰ ਫੜੀ ਕੁੜੀ ਚੱਲ ਰਹੀ ਹੈ। ਕੁੜੀ ਦਾ ਖੁੱਲ੍ਹਾ ਮੂੰਹ ਉਸ ਦੇ ਆਪਣੇ ਦਰਦ ਦੇ ਨਾਲ ਸਫ਼ਰ ਦੌਰਾਨ ਨਿਰੰਤਰ ਇਕੱਤਰ ਹੋ ਰਹੀ ਪੀੜ ਦਾ ਲਖਾਇਕ ਹੈ। ਮਾਂ ਦੇ ਅੱਗੇ-ਅੱਗੇ ਤੁਰ ਰਿਹਾ ਬਾਲਕ ਊਰਜਾਵੰਤ ਲੱਗਦਾ ਹੈ। ਇਸ ਦੇ ਨਾਲ-ਨਾਲ ਕੁੱਤਾ ਚੱਲ ਰਿਹਾ ਹੈ। ਇਹ ਮੋਟਿਫ ਪਰਿਵਾਰ ਬਾਹਰਾ ਹੈ ਜਾਂ ਇਸ ਦਾ ਅੰਗ? ਜੇ ਪਰਿਵਾਰ ਦਾ ਹੀ ਅੰਗ ਹੈ ਤਾਂ ਇਹ ਜਮ੍ਹਾਂ ਆਕਾਰ ਚਿਤੇਰੇ ਦੀ ਵਧੀ ਕਲਪਨਾ ਹੈ ਕਿਉਂਕਿ ਉਹ ਖੁਦ ਖਾਂਦੇ-ਪੀਂਦੇ ਪਰਿਵਾਰ ਵਿਚੋਂ ਸੀ।

ਡੰਗਰਾਂ ਦੇ ਦੂਜੇ ਪਾਸੇ ਵੱਲ ਇਕ ਵਿਅਕਤੀ ਦੇ ਮੋਢਿਆਂ ਉੱਪਰ ਬੈਠਾ ਇਕ ਬੱਚਾ ਸੌਂ ਰਿਹਾ ਹੈ। ਠੀਕ ਇਸ ਦੇ ਪਿੱਛੇ ਵਾਲੇ ਆਕਾਰ ਸਿਰ ਵੱਡਾ ਬਰਤਨ ਨਜ਼ਰੀਂ ਆ ਰਿਹਾ ਹੈ।

ਪੇਂਟਿੰਗ ਵਿਚ ਕੁੱਲ ਨੌਂ ਕਿਰਦਾਰ ਹਨ ਜਿਨ੍ਹਾਂ ਦੀ ਉਮਰ ਦਾ ਪਸਾਰ ਕੁੱਛੜ ਚੁੱਕੇ ਬੱਚੇ ਤੋਂ ਲੈ ਕੇ ਬਜ਼ੁਰਗ ਸਿੱਖ ਤੱਕ ਹੈ। ਇਨ੍ਹਾਂ ਕਿਰਦਾਰਾਂ ਦਾ ਸਾਥ ਦੇਣ ਵਾਲੇ ਤਿੰਨ ਜਾਨਵਰ ਵੀ ਹਨ। ਕੈਨਵਸ ਸਪੇਸ ਨੂੰ ਧਿਆਨ ਵਿਚ ਰੱਖਦਿਆਂ ਕਹਿ ਸਕਦੇ ਹਾਂ ਕਿ ਹਰ ਕੋਈ ਇਕ-ਦੂਜੇ ਦੇ ਬਹੁਤ ਕਰੀਬ ਹੈ। ਆਪਣੇ ਬੀਤੇ ਜੀਵਨ ਵਿਚ ਸ਼ਾਇਦ ਹੀ ਕੋਈ ਏਨੀ ਨੇੜੇ ਹੋ ਕੇ ਆਪਣੇ ਪਰਿਵਾਰ ਦੇ ਜੀਆਂ ਸੰਗ ਬੈਠਾ ਹੋਵੇ। ਅਚਾਨਕ ਵਾਪਰੇ ਸੰਕਟ ਨੇ ਸਭ ਨੂੰ ਇਕ-ਦੂਜੇ ਦੇ ਕਰੀਬ ਤਾਂ ਲਿਆ ਦਿੱਤਾ, ਪਰ ਵਿਡੰਬਨਾ ਇਹ ਹੈ ਕਿ ਕੋਈ ਵੀ ਦੂਜੇ ਨੂੰ ਨਹੀਂ ਦੇਖ ਰਿਹਾ। ਮਾਂ ਦਾ ਆਪਣੇ ਬੱਚੇ ਪ੍ਰਤੀ ਝੁਕਾਅ ਅਤਿ ਸਨੇਹ ਦਾ ਹੁੰਦਾ ਹੈ। ਦੇਖਣਾ ਅਤੇ ਛੋਹ ਦੋ ਪ੍ਰਮੁੱਖ ਲੱਛਣ ਹਨ ਜਿਨ੍ਹਾਂ ਰਾਹੀਂ ਮੌਬੱਚੇ ਦਰਮਿਆਨ ਸੰਵਾਦ ਬਣਿਆ ਰਹਿੰਦਾ ਹੈ। ਪੇਂਟਿੰਗ ਵਿਚ ਅਜਿਹਾ ਕੁਝ ਨਹੀਂ ਹੈ।

ਘਰ ਛੱਡਣ ਦਾ ਨਿਰਣਾ ਸੋਚਿਆ-ਵਿਚਾਰਿਆ ਨਹੀਂ ਸੀ। ਅਚਨਚੇਤ ਫੈਸਲੇ ਪਿੱਛੇ ਇਕ ਧਰਵਾਸ ਸੀ ਕਿ ਵਿਛੋੜਾ ਥੋੜ੍ਹ-ਚਿਰਾ ਹੈ। ਆਪਣੇ ਮੂਲ ਵੱਲ ਪਰਤ ਆਉਣ ਦੀ ਉਮੀਦ ਨਾਲ ਅਨੇਕਾਂ ਲੋਕਾਂ ਨੇ ਖੁੱਲ੍ਹੇ ਘਰਾਂ ਨੂੰ ਛੱਡ ਦਿੱਤਾ ਸੀ। ਜੋ ਹੱਥ ਆਇਆ ਉਸ ਨੂੰ ਲੈ ਉਹ ਘਰੋਂ ਨਿਕਲ ਤੁਰੇ ਸਨ। ਇਸ ਪਰਿਵਾਰ ਪਾਸ ਜੋ ਹੈ, ਇਸ ਗੱਲ ਦੀ ਤਸਦੀਕ ਹੈ।

ਚਿੱਤਰਕਾਰ ਨੇ ਚਿੱਤਰ ਰਚਨਾ ਵਾਪਰ ਚੁੱਕੇ ਹਾਦਸੇ ਤੋਂ ਵਰ੍ਹਿਆਂ ਬਾਅਦ ਕੀਤੀ। ਘਰਾਂ ਨੂੰ ਤਿਆਗਣ ਸਮੇਂ ਲੋਕਾਂ ਦੀ ਜੋ ਮਾਨਸਿਕਤਾ ਸੀ, ਸਮਾਂ ਗੁਜ਼ਰਨ ਨਾਲ ਉਸ ਵਿਚ ਤਬਦੀਲੀ ਆਈ। ਮੁੜ ਉੱਥੇ ਜਾ ਕੇ ਰਹਿਣਾ ਤਾਂ ਇਕ ਪਾਸੇ ਉਸ ਦਾ ਖਿਆਲ ਕਰਨਾ ਵੀ ਦੁਸ਼ਵਾਰ ਲੱਗਣ ਲੱਗਾ। ਕ੍ਰਿਸ਼ਨ ਖੰਨਾ ਇਸ ਵਿਚਾਰ ਨੂੰ ਕੈਨਵਸ ਉੱਪਰ ਉਤਾਰ ਰਿਹਾ ਹੈ। ਹਰੇਕ ਪਾਤਰ ਦਾ ਚਿਹਰਾ ਅੱਗੇ ਵੱਲ ਨੂੰ ਹੈ। ਕੋਈ ਵੀ ਪਿਛਾਂਹ ਵੱਲ ਸਿਰ ਘੁਮਾ ਨਹੀਂ ਦੇਖ ਰਿਹਾ। ਆਪਣੇ ਮੂਲ ਘਰ ਤਕ ਨਾ ਪਹੁੰਚ ਸਕਣ ਦੀ ਆਸ ਹਰ ਰੀਫਿਊਜੀ ਦੇ ਜੀਵਨ ਦਾ ਅੰਗ ਬਣ ਗਈ।

ਜੇ ਰੰਗਾਂ ਵੱਲ ਦੇਖੀਏ ਤਾਂ ਸਾਨੂੰ ਨੀਲੇ ਰੰਗ ਦੀ ਪ੍ਰਮੁੱਖਤਾ ਮਿਲਦੀ ਹੈ। ਵਿਚ-ਵਿਚਾਲੇ ਗੁਲਾਬੀ, ਸਫ਼ੈਦ, ਗੂੜ੍ਹੇ ਜਾਂ ਹਲਕੇ ਮਟਿਆਲੇ ਦਾ ਦਖਲ ਹੈ। ਹਰੇਕ ਰੰਗ ਨੂੰ ਵਰਤਦੇ ਸਮੇਂ ਉਸ ਦੀ ਵੱਖਰਤਾ ਨੂੰ ਕਾਇਮ ਰੱਖਿਆ ਹੈ। ਥੱਲੜਾ ਸੱਜੇ ਵੱਲ ਦਾ ਹਿੱਸਾ ਗੂੜ੍ਹਾ ਹੈ। ਜਿਵੇਂ-ਜਿਵੇਂ ਉੱਪਰ ਨੂੰ ਤੁਰਦੇ ਹਾਂ, ਉਜਲਾਪਣ ਨਜ਼ਰੀਂ ਪੈਂਦਾ ਹੈ।

ਸੰਕਟ ਨੂੰ ਉਭਾਰਨ ਵਾਲਾ ਚਿੱਤਰ ਸਮਾਜ ਵਿਚ ਰੂੜ ਹੋ ਚੁੱਕੇ ਵਿਹਾਰ ਨੂੰ ਅੱਖੋਂ-ਪਰੋਖੇ ਨਹੀਂ ਕਰਦਾ। ਇਹ ਅਚੇਤ ਹੋਇਆ ਹੈ ਜਾਂ ਸੁਚੇਤ? ਬਜ਼ੁਰਗ (ਸਹੁਰਾ) ਅਤੇ ਔਰਤ (ਨੂੰਹ) ਇਕੋ ਪਰਿਵਾਰ ਨਾਲ ਸਬੰਧਿਤ ਹੋਣ ਦੇ ਬਾਵਜੂਦ ਸਮਾਜਿਕ ਨੇਮਾਂ ਤੋਂ ਬਾਹਰ ਨਹੀਂ ਜਾ ਸਕਦੇ। ਸੁਖ ਦਾ ਸਮਾਂ ਲੰਘ ਰਿਹਾ ਹੋਵੇ ਜਾਂ ਦੁੱਖ ਦਾ ਵੇਲਾ ਹੋਵੇ। ਦੋਹਾਂ ਸਮੇਂ ਵਿੱਥ ਅਤੇ ਪਰਦੇ ਦਾ ਖ਼ਿਆਲ ਰੱਖਿਆ ਜਾਂਦਾ ਸੀ। ਸਹੁਰਾ ਅੱਗੇ ਹੈ ਅਤੇ ਨੂੰਹ ਥੋੜ੍ਹਾ ਪਿੱਛੇ। ਇਸ ਤੋਂ ਇਲਾਵਾ ਪਸ਼ੂਆਂ ਦੀ ਮੌਜੂਦਗੀ ਦੋਹਾਂ ਵਿਚਲੀ ਵਿੱਥ ਵਧਾ ਰਹੀ ਹੈ। ਚਿਤੇਰਾ ਇੱਥੇ ਰੁਕਦਾ ਨਹੀਂ, ਅਗਾਂਹ ਤੁਰਦਾ ਹੋਇਆ ਇਹ ਦਿਖਾਉਂਦਾ ਹੈ ਕਿ ਨੂੰਹ ਨੇ ਆਪਣਾ ਸਿਰ ਹੀ ਨਹੀਂ ਢਕਿਆ ਹੋਇਆ ਸਗੋਂ ਪਰਦਾ ਵੀ ਕੀਤਾ ਹੋਇਆ ਹੈ। ਇਹ ਤਤਕਾਲੀ ਸਮੇਂ ਦਾ ਵਿਹਾਰ ਸੀ ਕਿ ਵਡੇਰਿਆਂ ਸਾਹਮਣੇ ਨੂੰਹਾਂ-ਧੀਆਂ ਨੰਗੇ ਸਿਰ ਨਹੀਂ ਆਉਂਦੀਆਂ ਸਨ।

ਔਰਤ ਦਾ ਲਿਬਾਸ ਵੀ ਵਿਸ਼ੇਸ਼ ਹੈ। ਸਿਰ ਗੁਲਾਬੀ ਚੁੰਨੀ, ਗਲ ਨੀਲੀ ਕੁੜਤੀ ਅਤੇ ਤੇੜ ਗੂੜ੍ਹੇ ਨੀਲੇ ਰੰਗ ਦਾ ਘੱਗਰਾ। ਆਪਣੀ ਮਾਂ ਨੂੰ ਫੜੀ ਤੁਰ ਰਹੀ ਬੱਚੀ ਦੇ ਅਣਵਾਹੇ ਕੇਸ ਕੰਡਿਆਂ ਵਾਂਗ ਪ੍ਰਤੀਤ ਹੋ ਰਹੇ ਹਨ।

ਕਰੋੜਾਂ ਹੀ ਲੋਕ ਖਿੱਚੀ ਲਕੀਰ ਨੂੰ ਪਾਰ ਕਰਕੇ ਏਧਰ-ਓਧਰ ਹੋਏ, ਇਹ ਵਿਚਾਰ ਕੇ ਕਿ ਜਿੱਥੇ ਪਹੁੰਚਾਂਗੇ, ਉੱਥੇ ਚੈਨ ਨਾਲ ਰਹਾਂਗੇ। ਪਰ ਹਾਕਮ ਜਮਾਤ ਦੇ ਮਨਸੂਬੇ ਪੀੜਤ ਧਿਰ ਦੇ ਅਨੁਕੂਲ ਕਦੇ ਨਹੀਂ ਹੁੰਦੇ।

**ਸੰਪਰਕ: 9899091186**

- ਬਚਿੰਤ ਕੌਰ

# ਇੱਕ ਉਦਾਸ ਰਾਤ:ਭਾਪਾ ਪ੍ਰੀਤਮ ਸਿੰਘ ਤੇ ਮੈਂ



ਲੇਖਕ

ਖ਼ਾਸਾ ਚਿਰ ਮੰਜੇ ਉਤੇ ਏਧਰ-ਓਧਰ ਪਲਟੇ ਮਾਰਨ ਪਿੱਛੋਂ ਬੱਤੀ ਜਲਾ ਕੇ ਬੈਠ ਜਾਂਦੀ ਹਾਂ ਤੇ ਭਾਪਾ ਪ੍ਰੀਤਮ ਸਿੰਘ ਜੀ ਦੀਆਂ ਯਾਦਾਂ ਨਾਲ ਗੁਫ਼ਤਗੂ ਕਰਨ ਲੱਗ ਜਾਂਦੀ ਹਾਂ।

ਇਹ ਗੱਲ ਜੋ ਮੈਂ ਉਨ੍ਹਾਂ ਬਾਰੇ ਪਾਠਕਾਂ ਨੂੰ ਦੱਸਣ ਲੱਗੀ ਹਾਂ, ਹੈ ਬਹੁਤ ਖ਼ਤਰਨਾਕ। ਬਹੁਤ ਹੀ ਬੇ-ਢਬੀ ਤੇ ਗੁਸਤਾਖ਼ ਜਿਹੀ। ਸ਼ਾਇਦ ਬਹੁਤ ਸਾਰੇ ਲੋਕ ਇਸ ਗੱਲ ਦਾ ਬਹੁਤ ਬੁਰਾ ਵੀ ਮਨਾਉਣ, ਜੋ ਮੈਂ ਲਿਖ ਰਹੀ ਹਾਂ। ਗੱਲ ਇਹ ਹੈ ਕਿ ਅੱਜ ਤੋਂ ਕੋਈ ਦਸ-ਬਾਰ੍ਹਾਂ ਵਰ੍ਹੇ ਪਹਿਲਾਂ ਜਦੋਂ ਭਾਪਾ ਜੀ ਨੇ ਚਾਂਦਨੀ ਚੌਕ...ਛੱਡਿਆ ਸੀ ਤਾਂ ਮੈਨੂੰ ਇਉਂ ਲੱਗਿਆ ਸੀ ਕਿ ਹੁਣ ਚਾਂਦਨੀ ਚੌਕ ਸਾਰੇ ਦਾ ਸਾਰਾ ਹੀ ਉੱਜੜ ਗਿਆ ਹੈ। ਚਾਂਦਨੀ ਚੌਕ ਹੀ ਕਿਉਂ ਬਲਕਿ ਸਾਰੀ ਦਿੱਲੀ ਹੀ ਇਕ ਤਰੀਕੇ ਨਾਲ ਉੱਜੜ ਕੇ ਰਹਿ ਗਈ ਸੀ। ਉਸ ਵੇਲੇ ਮੈਂ ਇੰਡੀਆ ਵਿਚ ਨਹੀਂ ਸੀ। ਅਮਰੀਕਾ 'ਚ ਸੀ। ਜਦੋਂ ਮੈਨੂੰ ਇਹ ਖ਼ਬਰ ਮਿਲੀ ਕਿ ਭਾਪਾ ਜੀ ਨੇ ਆਪਣੀ ਨਵਯੁਗ ਵਾਲੀ ਜਗ੍ਹਾ ਚੰਨ ਜੀ ਨੂੰ ਦੇ ਦਿੱਤੀ ਹੈ ਤਾਂ ਮੈਂ ਇਕ 'ਮਰਸੀਆ' ਲਿਖਿਆ...। ਚਾਂਦਨੀ ਚੌਕ ਦੇ ਉਜੜਨ ਬਾਰੇ।

ਇਕੋ ਵਾਰੀ ਮੇਰੇ ਮਨ ਵਿਚ ਭਾਪਾ ਜੀ ਦੀ ਦੁਕਾਨ ਦਾ ਪੂਰਾ-ਪੂਰਾ ਨਕਸ਼ਾ ਉੱਘੜ ਆਇਆ ਸੀ।

ਭਾਪਾ ਜੀ ਦੀ ਕੁਰਸੀ ਦੇ ਪਿੱਛੇ ਸ਼ੀਸ਼ਿਆਂ 'ਚ ਜੜੇ ਕਿੰਨੇ ਹੀ ਸਨਮਾਨ-ਪੱਤਰ, ਕਿੰਨੇ ਹੀ ਸਨਮਾਨ ਸਰਟੀਫਿਕੇਟ ਤੇ ਹੋਰ ਬਹੁਤ ਸਾਰੇ ਭਾਰਤੀ ਤੇ ਵਿਦੇਸ਼ੀ ਮਾਣ-ਸਨਮਾਨ ਲੱਗੇ ਹੋਏ ਸਨ।

ਕੁਰਸੀ ਉਤੇ ਬਿਰਾਜਮਾਨ ਭਾਪਾ ਜੀ...। ਚਿੱਟੀ ਦੁੱਧ ਪਗੜੀ ਬੰਨ੍ਹੀ ਤੇ ਗਲ ਚਿੱਟਾ ਹੀ ਖੱਦਰ ਦਾ ਕੁੜਤਾ ਪਾਈ ਤੇ ਰੇਬ ਪਜਾਮਾ ਪਹਿਨੀ ਬੈਠੇ ਹਨ। ਪੈਰਾ ਵਿਚ ਕਾਲੇ ਰੰਗ ਦੀ ਗੁਰਗਾਬੀ।

ਕੁਰਸੀ ਦੇ ਪਰ੍ਹੇ ਪਏ ਮੇਜ਼ ਉਤੇ ਨਵੀਆਂ ਛਪੀਆਂ ਕਿਤਾਬਾਂ ਦੇ ਵੰਨ-ਸੁਵੰਨੇ ਕਿੰਨੇ ਹੀ ਟਾਈਟਲ ਪਏ ਹਨ, ਜਿਨ੍ਹਾਂ ਨੂੰ ਵਾਰੀ-ਵਾਰੀ...ਤਾਰਾ ਸਿੰਘ ਕਾਮਲ, ਮਹਿੰਦਰ ਸਿੰਘ ਪਰਵਾਨਾ ਤੇ ਦਵਿੰਦਰ ਸਤਿਆਰਥੀ ਜੀ ਵਾਰ-ਵਾਰ ਦੇਖ ਕੇ ਮਨ ਹੀ ਮਨ ਭਾਪਾ ਜੀ ਨੂੰ ਉਨ੍ਹਾਂ



ਦੀ ਸੁਨੱਖੀ ਸੂਝ ਬਾਰੇ ਦਾਦ ਦੇ ਰਹੇ ਹਨ...।

ਉਨ੍ਹਾਂ ਸਭਨਾ ਦੇ ਵਿਚ ਮੈਂ ਵੀ ਕਿਧਰੇ ਸ਼ਾਮਿਲ ਹਾਂ ਪਰ ਚੁੱਪ-ਚਾਪ...।

ਏਨੇ ਵਿਚ ਗੁਲਜ਼ਾਰ ਸੰਧੂ ਵੀ ਓਥੇ ਆ ਪਹੁੰਚਦੇ ਹਨ।

"ਇਕ ਚਾਹ ਹੋਰ ਲਿਆਓ ਜੀ...।"

ਇਹ ਕਹਿੰਦਿਆਂ ਭਾਪਾ ਜੀ ਗੁਲਜ਼ਾਰ ਸੰਧੂ ਨੂੰ ਮੇਰੀ ਸਵੈ-ਜੀਵਨੀ 'ਪਗਡੰਡੀਆਂ' ਵਾਲੀ ਪੁਸਤਕ ਦਿਖਾਉਂਦੇ ਹਨ।

ਕਿਤਾਬ ਨੂੰ ਘੋਖਦਿਆਂ ਗੁਲਜ਼ਾਰ ਸੰਧੂ ਵਿਅੰਗ ਜਿਹਾ ਕੱਸਦੇ ਭਾਪਾ ਜੀ ਨੂੰ ਪੁੱਛਦੇ ਹਨ- "ਭਾਪਾ ਜੀ ਤੁਸੀਂ ਏਸ ਬਚਿੰਤ ਕੌਰ ਦੀ ਤਸਵੀਰ ਕਿੰਨੀ ਸੋਹਣੀ ਛਾਪੀ ਹੈ ਕਿਤਾਬ ਉਤੇ, ਏਨੀ ਸੋਹਣੀ ਤੇ ਇਹ ਹੈ ਨਹੀਂ...। ਤੇ ਮੈਂ ਐਨਾ ਸੋਹਣਾ ਹਾਂ ਪਰ ਮੇਰੀਆਂ ਕਹਾਣੀਆਂ ਦੀ ਕਿਤਾਬ 'ਸਿਉਨੇ ਦੀ ਇੱਟ' ਉਤੇ ਤਾਂ ਫੋਟੋ ਸੋਹਣੀ ਨਹੀਂ ਬਣਾਈ ਤੁਸੀਂ...।"

ਭਾਪਾ ਜੀ ਮੁਸਕੜੀਆਂ ਹੱਸਦੇ ਹੋਏ ਜਵਾਬ ਦਿੰਦੇ ਹਨ। ਬਈ ਤਸਵੀਰ ਓਸੇ ਦੀ ਸੋਹਣੀ ਬਣਦੀ ਹੈ, ਜੋ ਸੋਹਣਾ ਹੋਵੇ...।

ਸੰਧੂ ਸਾਹਿਬ ਕਿਹੜਾ ਘੱਟ ਹਨ। ਨਹਿਲੇ ਉਤੇ ਦਹਿਲਾ...। ਝੱਟ ਬੋਲ ਪਏ, "ਉਂਝ ਭਾਪਾ ਜੀ ਇਸ ਗੱਲ ਵਿਚ ਕੋਈ ਝੂਠ ਨਹੀਂ ਕਿ ਤੁਸੀਂ ਕੁੜੀਆਂ ਦੀ ਤਸਵੀਰ ਟਾਈਟਲ ਪੇਜ ਉਤੇ ਬੜੀ ਨਿਰਖ-ਪਰਖ ਕੇ ਬਣਾਉਂਦੇ ਹੋ। ਸਾਨੂੰ ਐਵੀਂ-ਕੈਂਵੀਂ ਸਮਝਦੇ ਹੋ....।" ਸਾਰੇ ਹੀ ਖਿੜ-ਖਿੜਾ ਕੇ ਹੱਸ ਪੈਂਦੇ ਹਨ....।

ਤੇ ਮੈਂ ਆਪਣੇ ਖਿਆਲਾਂ ਤੋਂ ਬਾਹਰ ਝਾਕਣ ਲੱਗਦੀ ਹਾਂ। ਨਾ ਉਹ ਭਾਰਤ ਸੀ, ਨਾ ਦਿੱਲੀ, ਨਾ ਹੀ ਚਾਂਦਨੀ ਚੌਕ ਤੇ ਨਾ ਹੀ ਨਵਯੁਗ ਵਾਲੇ ਭਾਪਾ ਜੀ ਦਾ ਉਹ ਦਫ਼ਤਰ ਜਿਥੇ ਹਰ ਸਮੇਂ ਦੋਸਤਾਂ-ਮਿੱਤਰਾਂ ਤੇ ਉਨ੍ਹਾਂ ਦੇ ਪਿਆਰਿਆਂ ਦੀ ਹਰ ਸਮੇਂ ਮਹਿਫਿਲ ਜੁੜੀ ਰਹਿੰਦੀ ਸੀ। ਤੇ ਚਾਹ ਵਾਲਾ ਭਰੇ ਗਲਾਸ ਚਾਹ ਦੇ ਰਖ ਜਾਂਦਾ ਸੀ ਤੇ ਖਾਲੀ ਗਲਾਸ ਲੈ ਜਾਂਦਾ ਸੀ।

ਜਦੋਂ ਭਾਪਾ ਜੀ ਦੀ ਦੁਕਾਨ ਚੰਨ ਜੀ ਦੀ ਹੋਈ ਤਾਂ ਮੈਂ ਓਸ ਸਮੇਂ ਲਾਸ ਏਂਜਲਸ ਵਿਚ ਆਪਣੇ ਬੇਟੇ ਦੇ ਘਰ ਵਿਚ ਸੀ। ਜਿਥੇ ਉਸ ਦਾ ਛੋਟਾ ਜਿਹਾ ਪਰਿਵਾਰ ਸੀ ਤੇ ਨਾਲ ਰਹਿ ਰਹੇ ਸਨ ਮੇਰੇ ਪਤੀ ਦੇਵ...। ਜੋ ਗਰੀਨ ਕਾਰਡ ਦੇ ਚੱਕਰ ਵਿਚ ਉਥੇ ਫਸੇ ਹੋਏ ਆਪਣੇ-ਆਪ ਨੂੰ ਇਕ ਤਰ੍ਹਾਂ ਨਾਲ ਜੇਲਖਾਨੇ ਵਿਚ ਮਹਿਸੂਸ ਕਰ ਰਹੇ ਸਨ ਤੇ ਮੈਨੂੰ ਵਾਰ-ਵਾਰ ਇਕੋ ਗੱਲ ਸਮਝਾ ਰਹੇ ਸਨ।

ਬਚਿੰਤ ਤੂੰ ਕਦੇ ਏਥੇ ਰਹਿਣ ਦਾ ਸੋਚ ਕੇ ਅਮਰੀਕਾ ਨਾ ਆਈਂ...। ਇਹ ਦੇਸ਼ ਸਾਡੇ ਵਰਗੇ ਲੋਕਾਂ ਲਈ ਨਹੀਂ ਇਹ ਤਾਂ ਮੁੰਡੇ-ਖੁੰਡਿਆਂ ਲਈ ਭੜਕੀਲੀਆਂ ਰੌਸ਼ਨੀਆਂ ਦਾ ਇਕ ਝੁਰਮਟ ਹੈ। ਸਭ ਕੁਝ ਫਿੱਕਾ-ਫਿੱਕਾ....। ਬੇ-ਸੁਆਦ ਕਿਰਕਿਰਾ ਜਿਹਾ....।

ਪਰ ਮੈਂ ਤਾਂ ਏਥੇ ਆ ਕੇ ਕਦੇ ਬੋਅਰ ਨਹੀਂ ਹੋਈ। ਮੈਂ ਉੱਤਰ ਦਿੰਦੀ ਹਾਂ।

ਇਸ ਕਰਕੇ ਕਿ ਤੂੰ ਏਥੇ ਆ ਕੇ ਆਪਣੇ ਕੰਪਿਊਟਰ ਕੋਰਸਾਂ ਤੇ ਫਿਰ ਪਤਾ ਨਹੀਂ ਕੀ-ਕੀ ਪੜ੍ਹਨ-ਗੁੜ੍ਹਨ ਵਿਚ ਜੁਟ ਜਾਂਦੀ ਹੈਂ ਤੇ ਨਿਸ਼ਚਿਤ ਸਮੇਂ ਲਈ ਤੋਂ ਆਉਣਾ ਹੁੰਦਾ ਹੈ ਆਪਣੀ ਛੁਟੀ ਕੱਟਣ...।

ਕੰਡਿਆਂ ਵਿਚ ਫਸਣ ਵਲੀ ਗੱਲ ਹੈ। ਪਹਿਲਾਂ ਕਿੰਨਾ ਚਿਰ ਤਾਂ ਗਰੀਨ ਕਾਰਡ ਲੈਂਦੇ-ਲੈਂਦੇ ਹੀ ਲੱਗ ਜਾਦਾ ਹੈ।

ਨਾਲੇ ਤੇਰਾ ਮਾਹੌਲ ਹੁਣ ਲਿਖਣ-ਪੜ੍ਹਨ ਦਾ ਓਥੇ ਚੰਗਾ ਬਣ ਗਿਆ ਹੈ। ਭਾਪਾ ਜੀ ਨੇ ਪੰਜਾਬੀ ਸਾਹਿਤ ਸਭਾ ਦੀ ਬਿਲਡਿੰਗ ਵੀ ਬਹੁਤ ਵਧੀਆ ਬਣਵਾ ਦਿੱਤੀ ਹੈ। ਉਹ ਅਕਸਰ ਭਾਪਾ ਜੀ ਵਲੋਂ ਬਣਾਈ ਜਾ ਰਹੀ ਪੰਜਾਬੀ ਸਾਹਿਤ ਸਭਾ ਦੀ ਇਮਾਰਤ ਨੂੰ ਦੇਖ ਕੇ ਖੁਸ਼ ਹੁੰਦੇ ਅਤੇ ਘਰ ਆ ਕੇ ਮੈਨੂੰ ਉਸ ਬਾਰੇ ਹਰ ਰੋਜ਼ ਕੁਝ ਨਾ

ਕੁਝ ਦੱਸਦੇ।

ਮੇਰੇ ਪਤੀ ਦੇਵ ਦਾ ਟੇਲਰਿੰਗ ਦਾ ਕੰਮ ਵੀ 'ਰੋਜ਼ ਐਵੇਨਿਊ ਰੋਡ' ਉਤੇ ਪੰਜਾਬੀ ਸਾਹਿਤ ਸਭਾ ਵਾਲੀ ਬਿਲਡਿੰਗ ਦੇ ਸਾਹਮਣੇ ਵਾਲੀ ਬਿਲਡਿੰਗ ਵਿਚ ਹੀ ਸੀ। ਸੋ ਉਹ ਇਹ ਸਭ ਕੁਝ ਦੇਖ ਕੇ ਖੁਸ਼ ਹੁੰਦੇ ਸਨ।

ਰੋਜ਼ ਐਵੇਨਿਊ ਰੋਡ ਵਾਲੀ ਇਮਾਰਤ, ਭਾਪਾ ਜੀ ਦੀ ਚਾਂਦਨੀ ਚੌਕ ਵਾਲੀ ਦੁਕਾਨ 'ਤੇ ਮੇਰੀਆਂ ਓਥੇ ਛਪਦੀਆਂ ਕਿਤਾਬਾਂ...। ਜਿਨ੍ਹਾਂ ਨੂੰ ਭਾਪਾ ਜੀ ਖਾਸ ਤਵੱਜੋਂ ਦੇ ਕੇ ਛਾਪਦੇ ਸਨ।

ਦਰਅਸਲ ਉਹ ਮੈਨੂੰ ਆਪਣੀਆਂ ਬੇਟੀਆਂ ਦੀ ਤਰ੍ਹਾਂ ਹੀ ਸਮਝਦੇ ਸਨ ਤੇ ਮੈਨੂੰ ਵੀ ਉਨ੍ਹਾਂ ਦਾ ਮੋਹ ਆਪਣੇ ਪਿਤਾ ਸਮਾਨ ਸੀ।

ਹੁਣ ਜਦੋਂ ਇਹ ਖਬਰ ਮੈਨੂੰ ਪਤਾ ਚੱਲੀ ਕਿ ਚੰਨ ਜੀ ਹੁਣ ਉਸ ਥਾਂ ਦੇ ਮਾਲਕ ਬਣ ਗਏ ਹਨ, ਜਿਥੇ ਹਰ ਸਮੇਂ ਭਾਪਾ ਜੀ ਦੀ ਮੁਸਕਾਨ ਖਿਲਰਦੀ ਰਹਿੰਦੀ ਸੀ। ਉਨ੍ਹਾਂ ਦੇ ਮਿੱਤਰਾਂ-ਪਿਆਰਿਆਂ ਦੀ ਠੱਠੇ ਮਖੌਲ ਭਰੀ ਮਹਿਫਿਲ ਵਿਚ ਪਿਆਰ-ਮੁਹੱਬਤਾਂ ਦੀਆਂ ਸੁਗੰਧਾਂ ਵੰਡੀਆਂ ਜਾਂਦੀਆਂ ਸਨ ਤਾਂ ਮੈਂ ਸੋਚਣ ਲੱਗਦੀ ਹਾਂ....।

ਉਹ ਥਾਂ ਅੱਜ ਕਿਵੇਂ ਲੱਗ ਰਹੀ ਹੋਵੇਗੀ, ਜਦੋਂ ਭਾਪਾ ਜੀ ਓਥੇ ਨਹੀਂ ਹਨ।

ਮੈਂ ਸਿਰਫ਼ ਚਾਂਦਨੀ ਚੌਕ ਦੇ ਉਜੜਨ ਦੀ ਹੀ ਗੱਲ ਨਹੀਂ ਸੀ ਸੋਚੀ, ਸਗੋਂ ਮੈਂ ਓਸ ਵੇਲੇ ਏਥੋਂ ਤਕ ਸੋਚ ਗਈ ਸੀ ਕਿ ਜੇਕਰ ਅੱਜ ਚਾਂਦਨੀ ਚੌਕ ਉੱਜੜ ਗਿਆ ਹੈ ਤਾਂ ਕੱਲ੍ਹ-ਕਲਾਂ ਨੂੰ ਭਾਪਾ ਜੀ ਦੀ ਅਣਹੋਂਦ ਕਾਰਨ ਦਿੱਲੀ ਵੀ ਉਜੜ ਜਾਵੇਗੀ ਤੇ ਕਿਸੇ ਆਉਣ ਵਾਲੇ ਡਰ ਨਾਲ ਮੈਂ ਥਰ-ਥਰ ਕੰਬ ਜਾਂਦੀ ਹਾਂ।

ਤੇ ਦਿੱਲੀ ਦਾ ਕੀ ਮੁਹਾਂਦਰਾ ਹੋਵੇਗਾ ਉਨ੍ਹਾਂ ਤੋਂ ਬਗੈਰ...। ਇਹ ਇਕ ਮਰਸੀਆਂ ਮੈਂ ਚਾਂਦਨੀ ਚੌਕ ਦੇ ਉਜੜਣ ਬਾਰੇ ਪਤਾ ਨਹੀਂ ਕਿਵੇਂ ਲਿਖ ਮਾਰਿਆ ਤੇ ਜਾਦੋਂ ਮੈਂ ਵਾਪਸ ਭਾਰਤ ਆਈ ਤਾਂ ਪਹਿਲਾਂ ਟੈਲੀਫੋਨ ਕਰਕੇ ਭਾਪਾ ਜੀ ਨੂੰ ਹੀ ਇਸ ਬਾਰੇ ਦੱਸਿਆ। ਪਿੱਛੋਂ ਜਦੋਂ ਉਨ੍ਹਾਂ ਨੇ ਕਿਹਾ ਕਿ ਲਿਆ ਬਈ ਆਪਾਂ ਇਸ ਨੂੰ ਛਪਵਾਈਏ, ਨਾਲੇ ਮੈਂ ਵੀ ਆਪਣਾ-ਆਪਾ ਤੇਰੀ ਕਲਮ 'ਚੋਂ ਦੇਖਾਂ ਕੈਸਾ ਉਘੜਿਆ ਹੈ, ਤਾਂ ਮੇਂ ਡਰ ਨਾਲ ਫਿਰ ਕੰਬ ਗਈ ਕਿ ਮੈਂ ਆਪ ਹੀ ਗਲਤੀ ਕਰਕੇ ਆਪ ਹੀ ਭਾਪਾ ਜੀ ਨੂੰ ਕਿਉਂ ਦਸ ਦਿੱਤਾ ਹੈ।

ਮੈਂ ਬਥੇਰੀ ਟਾਲ-ਮਟੋਲ ਕੀਤੀ ਪਰ ਭਾਪਾ ਜੀ ਨੇ ਕਿਹਾ ਕਿ ਮੈਨੂੰ ਪੜ੍ਹਨ ਨੂੰ ਤਾਂ ਦੇ ਦਿਓ। ਮੈਂ ਛਪਵਾਉਂਦਾ ਨਹੀਂ ਕਿਧਰੇ ਤੁਹਾਡੇ ਕਹੇ ਬਗੈਰ...।

ਉਹ ਖਿੜਖਿੜਾ ਕੇ ਫੋਨ ਉਤੇ ਐਸੀ ਮਾਸੂਮ ਜਿਹੀ ਹਸੀ ਹੱਸੇ, ਜੋ ਮੈਨੂੰ ਹੁਣ ਵੀ ਅਕਸਰ ਸੁਣਾਈ ਦਿੰਦੀ ਰਹਿੰਦੀ ਹੈ। ਖ਼ਾਸ ਕਰਕੇ 31 ਮਾਰਚ ਨੂੰ ਜਦੋਂ ਉਹ ਸਾਥੋਂ ਦੂਰ ਚਲੇ ਗਏ ਹਮੇਸ਼ਾ ਲਈ...ਤਾਂ ਮੈਂ ਖ਼ਾਸ ਧਿਆਨ ਦੇ ਕੇ ਓਸ ਹਸੀ ਨੂੰ ਭਾਲਣ ਲੱਗੀ।

ਉਨ੍ਹਾਂ ਦੀ ਹੱਸੀ ਹੀ ਨਹੀਂ, ਬਲਕਿ ਫੋਨ ਉਤੇ ਮੇਰੇ ਲਈ ਪਹਿਲੀ ਆਵਾਜ਼ ਹਮੇਸ਼ਾ ਉਨ੍ਹਾਂ ਦੀ ਇਹੀ ਹੁੰਦੀ ਸੀ।

''ਹੈਲੋ ਬਚਿੰਤ ਉਨੀ ਬੋਲ ਰਹੇ ਓ। ਰਾਜ਼ੀ ਓ...। ਕਦੋਂ ਆਉਣਾ ਹੈ ਮਿਲਣ ਵਾਸਤੇ...?''

''ਆਉਂਗੀ ਭਾਪਾ ਜੀ ਛੁੱਟੀ ਆ ਜਾਵੇ ਕੋਈ...। ਫਿਰ ਮੈਂ ਆਪ ਹੀ ਘਬਰਾ ਕੇ ਕਹਿ ਦਿੰਦੀ ਭਾਪਾ ਜੀ ਆਉਂਗੀ ਤਾਂ ਸਹੀ ਪਰ...। ਉਹ ਮਰਸੀਆ ਜੋ ਮੈਂ ਪਤਾ ਨਹੀਂ ਕਿਵੇਂ ਲਿਖ ਬੈਠੀ ਤੁਹਾਨੂੰ ਨਹੀਂ ਦੇਣਾ...।

ਨਾ ਸਹੀ...। ਪਰ ਮਿਲਣ ਤਾਂ ਆਓ...।

ਪਰ ਇਕ ਦਿਨ ਉਹ ਆਰਟੀਕਲ ਉਨ੍ਹਾਂ ਨੇ ਪੜ੍ਹ ਹੀ ਲਿਆ...। ਤੇ ਖੁਸ਼ ਹੱਸੇ... ਤੇ ਹੱਸਦੇ-ਹੱਸਦੇ ਲੋਟ-ਪੋਟ ਹੋ ਗਏ। ਕੋਲ ਹੀ ਉਸ ਵੇਲੇ ਬਾਹਰ ਕੁਰਸੀ ਉਪਰ ਉਨ੍ਹਾਂ ਦੇ ਛੋਟੇ ਜਿਹੇ ਲਾਅਨ ਵਿਚ ਦਾਤਾ ਜੀ ਵੀ ਬੈਠੇ ਸਨ, ਜਿਨ੍ਹਾਂ ਨੂੰ ਹਰ ਗੱਲ ਵਿਚ ਠੱਠਾ-ਮਖੌਲ ਸੁਝਦਾ ਸੀ...।

''ਕੀ ਲਿਖਿਆ ਏ ਇਸ ਕੁੜੀ ਨੇ ਭਾਪਾ ਜੀ...?''

''ਮਰਸੀਆ। ਕਹਿੰਦੀ ਹੈ ਚਾਂਦਨੀ ਚੌਕ ਉਜੜ ਗਿਆ ਹੈ ਮੇਰੇ ਓਥੋਂ ਚਲੇ ਜਾਣ ਕਾਰਨ। ਅਸੀਂ ਤਿੰਨੇ ਗੰਭੀਰ ਜਿਹੇ ਹੋ ਜਾਂਦੇ ਹਾਂ। ਚੁੱਪ।

ਓਸ ਦਿਨ ਲੱਗਿਆ ਸੀ ਕਿ ਚਾਂਦਨੀ ਚੌਕ ਉੱਜੜਿਆ ਹੈ, ਫੋਨ ਜਿਸ ਨੂੰ ਚੰਨ ਜੀ ਨੇ ਭਾਪਾ ਜੀ ਦੇ ਨਕਸ਼ੇ-ਕਦਮਾਂ ਉਪਰ ਚੱਲਦਿਆਂ ਕਾਫੀ ਹੱਦ ਤਕ ਆਬਾਦ ਕਰ ਲਿਆ ਪਰ ਅੱਜ ਤਾਂ ਇਹ ਲੱਗ ਰਿਹਾ ਹੈ ਕਿ ਪੂਰੀ ਦਿੱਲੀ ਹੀ ਉੱਜੜ ਕੇ ਰਹਿ ਗਈ ਹੈ। ਪਤਾ ਨਹੀਂ ਕਦੋਂ ਤਕ ਉੱਜੜੀ ਰਹੇਗੀ?

ਇਕ ਠੰਡਾ-ਠਾਰ ਹੌਕਾ... ਤੇ ਫਿਰ ਇਕ ਗਰਮ-ਗਰਮ ਹੰਝੂ ਮੇਰੀ ਅੱਖ ਵਿਚੋਂ ਛਲਕ ਕੇ ਮੇਰੀ ਠੋਡੀ ਤਕ ਆ ਜਾਂਦਾ ਹੈ...। ਤੇ ਇਕ ਮੌਤ ਵਰਗੀ ਖਾਮੋਸ਼ੀ ਮੇਰੇ ਚਾਰੇ ਤਰਫ ਫੈਲ ਜਾਂਦੀ ਹੈ। ਰਾਤ ਅਜੇ ਬਹੁਤ ਬਾਕੀ ਹੈ। ਰਾਤ ਦਾ ਇਕ ਵਜ ਚੁੱਕਿਆ ਹੈ...। ਮੈਨੂੰ ਕੁਝ ਨਹੀਂ ਸੁਝ ਰਿਹਾ ਕਿ ਇਸ ਖਾਮੋਸ਼ ਅਤੇ ਉਦਾਸ ਵਾਤਾਵਰਣ 'ਚੋਂ ਹੁਣ ਮੈਂ ਆਪਣੇ-ਆਪ ਨੂੰ ਕਿਵੇਂ ਬਾਹਰ ਕੱਢਾਂ...।

-ਬਲਬੀਰ ਸਿੰਘ ਢਿਲੋਂ

## ਵੱਡੀਆਂ ਹੀ ਗੱਲਾਂ ਨੇ

ਵੱਡੇ ਪ੍ਰਤਾਪ ਗੁਰੂ ਦੀਆਂ, ਵੱਡੀਆਂ ਹੀ ਗੱਲਾਂ ਨੇ।
ਵੱਡੀਆਂ ਹੀ ਛਾਲਾਂ ਨੇ ਤੇ, ਵੱਡੀਆਂ ਹੀ ਮੱਲਾਂ ਨੇ।

ਵੱਡਾ ਹੈ ਨਾਮ ਓਸ ਦਾ, ਵੱਡੀ ਵਡਿਆਈ ਏ।
ਨਿੱਕਿਆਂ ਦੇ ਨਾਲ ਓਸਨੇ, ਯਾਰੀ ਪਰ ਪਾਈ ਏ।
ਖੱਟੀਆਂ ਹਰ ਪਾਸਿਉਂ ਉਹਨੇ, ਭੱਲਾਂ ਹੀ ਭੱਲਾਂ ਨੇ।

ਉੱਚੇ ਇਰਾਦੇ ਉਹਦੇ, ਉੱਚੀਆਂ ਉਡਾਣਾਂ ਨੇ।
ਉਹਦੇ ਉਪਦੇਸ਼ਾਂ ਅੰਦਰ, ਸੋਨੇ ਦੀਆਂ ਖਾਣਾਂ ਨੇ।
ਪਰਸੇ ਨੇ ਚਰਨ ਓਸਦੇ, ਜੱਲਾਂ ਤੇ ਥੱਲਾਂ ਨੇ।

ਚਾਹੜ ਕੇ ਨਾਮ ਦੀ ਬੇੜੀ, ਦਿਤੇ ਸਭ ਤਾਰ ਏ।
ਬਖ਼ਸ਼ਸ਼ ਹੈ ਕੀਤੀ ਜਿਸ ਤੇ, ਕੀਤੀ ਅਪਾਰ ਏ।
ਵੱਡਾ ਹੈ ਉਹ ਸਮੁੰਦਰ, ਵੱਡੀਆਂ ਹੀ ਛੱਲਾ ਨੇ।

ਧਰਤੀ ਏ ਜੀਵਨ ਨਗਰੀ, ਬੰਜਰ ਤੇ ਮੈਰਾ ਸੀ।
ਰਹਿੰਦਾਂ ਹਰ ਵੇਲੇ ਜਿੱਥੇ, ਭੁੱਖਾਂ ਦਾ ਪਹਿਰਾ ਸੀ।
ਓਥੇ ਗੁਲਜ਼ਾਰ ਖਿੜਾਈ, ਪੁੱਟ ਪੁੱਟ ਕੇ ਹੱਲਾਂ ਨੇ।

ਜਿੱਥੇ ਸਨ ਜੰਡ ਕਰੀਰਾਂ, ਜਿੱਥੇ ਸਨ ਜੰਗਲ ਬੇਲੇ।
ਟਿੱਬਿਆਂ ਤੇ ਓਥੇ ਵੇਖੋ, ਲੱਗੇ ਅੰਗੂਰ ਤੇ ਕੇਲੇ।
ਗੁਲਸ਼ਨ ਦਾ ਰੂਪ ਵਟਾਇਅ, ਬੇਲਿਆਂ ਝੱਲਾਂ ਨੇ।

– ਦਇਆ ਸਿੰਘ ਸੰਧੂ

# ਕਾਰਲ ਮਾਰਕਸ

ਕਾਰਲ ਮਾਰਕਸ (1818 ਤੋਂ 1883) ਨੇ ਯਹੂਦੀ ਮਾਪਿਆਂ ਦੇ ਘਰ ਜਨਮ ਲਿਆ। ਸੰਸਾਰ ਭਰ ਵਿਚ ਯਹੂਦੀ ਧਰਮ ਨੂੰ ਮੰਨਣ ਵਾਲੇ ਲੋਕ ਬਹੁਪ੍ਰਤਿਭਾ ਦੇ ਮਾਲਕ ਹਨ। ਸੰਸਾਰ ਦਾ ਸੱਭ ਤੋਂ ਪ੍ਰਸਿੱਧ ਇਨਾਮ ਨੋਬਲ ਪੁਰਸਕਾਰ ਹੈ। ਜਿੰਨੇ ਨੋਬਲ ਪੁਰਸਕਾਰ ਯਹੂਦੀ ਧਰਮ ਨੂੰ ਮੰਨਣ ਵਾਲਿਆਂ ਨੇ ਜਿੱਤੇ ਹਨ, ਓਨੇ ਹੋਰ ਕਿਸੇ ਧਰਮ ਨੂੰ ਮੰਨਣ ਵਾਲੇ ਲੋਕਾਂ ਨੇ ਨਹੀਂ ਜਿੱਤੇ। ਕਾਰਲ ਮਾਰਕਸ ਤੋਂ ਇਲਾਵਾ ਸੰਸਾਰ ਭਰ ਦਾ ਪ੍ਰਸਿਧ ਮਨੋਵਿਗਿਆਨੀ ਸਿਗਮੰਡ ਫਰਾਇਡ ਯਹੂਦੀ ਸੀ ਅਤੇ ਪ੍ਰਸਿੱਧ ਸਾਇੰਸਦਾਨ ਅਲਬਰਟ ਆਈਨ-ਸਟਾਈਨ ਵੀ ਯਹੂਦੀ ਸੀ। ਇਸ ਦਾ ਇਕ ਵਿਗਿਆਨਕ ਕਾਰਨ ਹੈ, ਧਾਰਮਕ ਨਹੀਂ। ਉਸ ਬਾਰੇ ਕਿਤੇ ਫਿਰ ਸਹੀ। ਉਦੋਂ ਕਾਰਲ ਮਾਰਕਸ ਬਚਪਨ ਵਿਚ ਹੀ ਸੀ, ਜਦ ਉਸ ਦੇ ਮਾਪਿਆਂ ਨੇ ਅਪਣਾ ਧਰਮ ਯਹੂਦੀ ਰਾਬੀ (ਪਾਦਰੀ) ਧਰਮ ਤੋਂ ਬਦਲ ਕੇ ਈਸਾਈ ਧਰਮ ਅਪਣਾ ਲਿਆ। ਇਸ ਕਰ ਕੇ ਸਕੂਲ ਪੜ੍ਹਦੇ ਸਮੇਂ ਜਰਮਨ ਯਹੂਦੀ ਵਿਦਿਆਰਥੀ ਉਸ ਨੂੰ ਬਹੁਤ ਨਫਰਤ ਕਰਨ ਲੱਗ ਪਏ। ਕਿਉਂਕਿ ਮਾਰਕਸ ਬਹੁਤ ਹੀ ਤੇਜ਼ ਬੁੱਧੀ ਦਾ ਮਾਲਕ ਸੀ, ਇਸ ਨਫ਼ਰਤ ਨੇ ਉਸ ਨੂੰ ਐਸੀ ਠੋਕਰ ਮਾਰੀ ਕਿ ਡਾ. ਅੰਬੇਦਕਰ ਵਾਂਗ ਉਸ ਦੀ ਪ੍ਰਤਿਭਾ ਹੋਰ ਵੀ ਨਿਖਰ ਗਈ, ਕਿਉਂਕਿ ਵੱਡੀਆਂ ਠੋਕਰਾਂ ਇਨਸਾਨ ਦੀ ਬੁੱਧੀ ਦਾ ਬਹੁਤ ਵਿਕਾਸ ਕਰਦੀਆਂ ਹਨ।

ਤੇਜ਼ ਬੁੱਧੀ ਦੇ ਨਾਲ ਨਾਲ ਮਾਰਕਸ ਬਹੁਤ ਰੁਮਾਂਟਿਕ ਵੀ ਸੀ। ਸਤਾਰਾਂ ਸਾਲ ਦੀ ਚੜ੍ਹਦੀ ਉਮਰੇ ਕਾਲਜ ਪੜ੍ਹਦੇ ਸਮੇਂ ਉਸ ਦਾ 'ਜੈਨੀ' ਨਾਂ ਦੀ ਇਕ ਬਹੁਤ ਹੀ ਸੁੰਦਰ, ਸੁਸ਼ੀਲ ਅਤੇ ਅਮੀਰ ਘਰਾਣੇ ਦੀ ਕੁੜੀ ਨਾਲ ਪਿਆਰ ਹੋ ਗਿਆ। ਇਕ ਸੱਚੇ ਸੁਚੇ ਆਦਮੀ ਦਾ ਇਕ ਸੱਚੀ ਸੁਚੀ ਕੁੜੀ ਨਾਲ ਐਸਾ ਪਿਆਰ ਹੋਇਆ ਕਿ ਉਸ ਨੇ ਉਸ ਦੇ ਪਿਆਰ ਵਿਚ ਤਿੰਨ ਕਾਵਿ ਪੁਸਤਕਾਂ ਦੀ ਰਚਨਾ ਕਰ ਦਿਤੀ। ਉਸ ਨੇ ਦੋ ਕਲਾਸੀਕਲ ਰੋਮਨਾ ਅਤੇ ਓਵਿਡ (ਕਵੀ) ਦੀਆਂ ਕਿਰਤਾਂ ਦੇ ਬਹੁਤ ਵੱਡੇ ਹਿੱਸੇ ਦਾ ਤਰਜਮਾ ਕਰ ਦਿਤਾ। ਕਾਲਜ ਦੀ ਪੜ੍ਹਾਈ ਦੌਰਾਨ ਹੀ ਉਸ ਨੇ ਬਹੁਤ ਕੁਝ ਲਿਖ ਦਿਤਾ ਸੀ। ਬਹੁ-ਪ੍ਰਤਿਭਾ ਦਾ ਏਨਾ ਮਾਲਕ ਕਿ 22 ਸਾਲ ਦੀ ਉਮਰ ਵਿਚ ਹੀ ਉਸ ਨੇ ਪੀ ਐਚ.ਡੀ ਕਰ ਲਈ।

ਸੈਂਕੜੇ ਸਾਲ ਪਹਿਲਾਂ ਦੋ ਪ੍ਰਸਿਧ ਫ਼ਿਲਾਸਫ਼ਰ ਹੋਏ ਹਨ ਹੇਰਾਕੁਲੀਟਸ ਤੇ ਪਰਮੀਲਾਈਡੀਜ਼। ਇਨ੍ਹਾਂ ਦੋ ਫ਼ਿਲਾਸਫ਼ਰਾਂ ਸਮੇਤ ਯੂਨਾਨੀ ਫਿਲਾਸਫਰ ਪਲੇਟੋ ਨੂੰ ਮਾਰਕਸ ਨੇ ਖ਼ੂਬ ਪੜ੍ਹਿਆ। ਇਨ੍ਹਾਂ ਦਿਨਾਂ ਵਿਚ ਮਾਰਕਸ ਦਾ ਦੇਸ਼ ਜਰਮਨ ਵਿਚ ਬੁਧੀਵਾਦੀ ਦੇਸ਼ ਸੀ। ਜਰਮਨ ਸਮੇਤ ਲਗਭਗ ਸਾਰਾ ਯੂਰਪ ਕ੍ਰਾਂਤੀਕਾਰੀਆਂ ਦੇ ਪਰਛਾਵੇਂ ਹੇਠ ਸੀ। ਕਾਰਨ ਮਾਰਕਸ ਮਜ਼ਦੂਰਾਂ ਦਾ ਮਸੀਹਾ ਸੀ। ਜਰਮਨ ਸਰਕਾਰ ਨੇ ਗਰੀਬ ਮਜ਼ਦੂਰਾਂ ਨੂੰ ਦਬਾਉਣ ਲਈ, ਉਨ੍ਹਾਂ ਦੇ ਚੁੱਲ੍ਹੇ ਠੰਢੇ ਕਰਨ ਲਈ ਜੰਗਲਾਂ ਵਿਚੋਂ ਬਾਲਣ ਚੁਗਣ ਉਤੇ ਪਾਬੰਦੀ ਲਾ ਰੱਖੀ ਸੀ ਤੇ ਬਾਲਣ ਚੁਗਣ ਦੀ ਸਖ਼ਤ ਸਜ਼ਾ ਕੈਦ ਸੀ ਤਾਕਿ ਮਜ਼ਦੂਰ ਭੁੱਖੇ ਮਰਨ ਅਤੇ ਇਨਕਲਾਬ ਬਾਰੇ ਸੋਚ ਹੀ ਨਾ ਸਕਣ। ਮਾਰਕਸ ਨੇ ਅਪਣੇ ਮੈਗਜ਼ੀਨ ਵਿਚ ਉਨ੍ਹਾਂ ਦੀ ਹਾਲਤ ਬਾਰੇ ਬਹੁਤ ਲਿਖਿਆ। ਸਰਕਾਰ ਨੇ ਉਸ ਦਾ ਮੈਗਜ਼ੀਨ ਹੀ ਬੰਦ ਕਰ ਦਿਤਾ ਅਤੇ ਮਾਰਕਸ ਨੂੰ ਕੈਦ ਕਰ ਲਿਆ। ਫਲਸਰੂਪ ਮਾਰਕਸ ਨੂੰ ਦੇਸ ਵਿਚੋਂ ਹੀ ਕੱਢ ਦਿਤਾ ਗਿਆ। ਉਨ੍ਹਾਂ ਦਿਨਾਂ ਵਿਚ ਫਰਾਂਸ ਦੇਸ਼ ਕਈ ਕਰਾਂਤੀਆਂ ਨਾਲ ਜੂਝ ਰਿਹਾ ਸੀ। ਸੋ ਮਾਰਕਸ ਫਰਾਂਸ ਚਲਾ ਗਿਆ। ਮਾਰਕਸ ਨੇ ਫ਼ਰਾਂਸ ਦੀਆਂ ਕ੍ਰਾਂਤੀਆਂ ਨੂੰ ਬਹੁਤ ਨੇੜਿਉਂ ਵੇਖਿਆ ਅਤੇ ਇਸ ਬਾਰੇ ਬਹੁਤ ਕੁਝ ਲਿਖਿਆ ਜਿਸ ਨਾਲ ਫ਼ਰਾਂਸੀਸੀ ਲੋਕ ਸਰਕਾਰ ਵਿਰੁਧ ਭੜਕ ਉਠੇ। ਸੋ ਮਾਰਕਸ ਨੂੰ ਫ਼ਰਾਂਸ ਵਿਚੋਂ ਵੀ ਕੱਢ ਦਿਤਾ ਗਿਆ। ਕਾਰਲ ਮਾਰਕਸ ਸੰਸਾਰ ਪ੍ਰਸਿਧ ਜੀਵ-ਵਿਗਿਆਨੀ ਚਾਰਲਸ ਡਾਰਵਿਨ ਦਾ (1809 ਤੋਂ 1882) ਦਾ ਵੀ ਸਮਕਾਲੀ ਸੀ। ਕਿਉਂਕਿ ਡਾਰਵਿਨ ਨੇ ਦੁਨੀਆਂ ਨੂੰ ਬਹੁਤ ਹੀ ਇਨਕਲਾਬੀ ਖੋਜਾਂ ਦਿਤੀਆਂ, ਮਾਰਕਸ ਨੇ ਉਸ ਨਾਲ ਬੜਾ ਸਮਾਂ ਵਿਚਾਰ-ਵਟਾਂਦਰਾ ਕੀਤਾ ਹੋਣ ਕਰ ਕੇ ਦੁਨੀਆਂ ਨੂੰ ਅਜਿਹੀ ਵਿਚਾਰਧਾਰਾ ਦਿਤੀ ਜੋ ਪਹਿਲਾਂ ਕਿਸੇ ਵੀ ਵਿਦਵਾਨ ਨੇ ਨਹੀਂ ਦਿਤੀ।

31 ਸਾਲ ਦੀ ਉਮਰ ਵਿਚ ਫਰਾਂਸ ਵਿਚੋਂ ਵੀ ਕੱਢ ਦਿਤੇ ਜਾਣ ਤੇ ਮਾਰਕਸ ਦੁਨੀਆਂ ਭਰ ਦੇ ਬੁਧੀਜੀਵੀਆਂ ਦੀ ਥਾਂ, ਜਿਥੇ ਦੇਸ਼ ਨਿਕਾਲੇ ਵਾਲੇ ਲੋਕ ਪਨਾਹ ਲਈ ਰਹਿੰਦੇ ਸਨ, ਉਥੇ ਆ ਗਿਆ। ਉਹ ਜਗ੍ਹਾ ਹੈ ਲੰਦਨ। ਉਹ ਲੰਦਨ ਵਿਚ 34 ਸਾਲ ਰਿਹਾ। ਉਸ ਨੇ ਲੰਦਨ ਵਿਖੇ ਦੁਨੀਆਂ ਦੇ ਪ੍ਰਸਿਧ ਕ੍ਰਾਂਤੀਕਾਰੀ ਵਿਦਵਾਨ 'ਏਂਜਲਜ਼' ਨਾਲ ਬਹੁਤ ਸਮਾਂ ਬਤੀਤ ਕੀਤਾ। ਏਂਜਲਜ ਇਕ ਅਮੀਰ ਬਾਪ ਦਾ ਪੁਤਰ ਸੀ। ਉਸ ਦੇ ਬਾਪ ਦੇ ਇੰਗਲੈਂਡ ਵਿਚ ਕਈ ਕਾਰਖ਼ਾਨੇ ਸਨ। ਮਾਰਕਸ ਅਤੇ ਏਂਜਲਜ਼ ਗੂੜ੍ਹੇ ਮਿੱਤਰ ਬਣ ਗਏ। ਮਾਰਕਸ ਗਰੀਬੀ ਦੇ ਦਿਨ ਕਟ ਰਿਹਾ ਸੀ ਪਰ ਵਿਚਾਰਧਾਰਾ ਪੱਖੋਂ ਬਹੁਤ ਅਮੀਰ। ਏਂਜਲਜ਼ ਨੇ ਮਾਰਕਸ ਦੀ ਬਹੁਤ ਹੀ ਜ਼ਿਆਦਾ ਆਰਥਕ ਮਦਦ ਕੀਤੀ।

ਲੰਦਨ ਵਿਖੇ ਹੀ ਮਾਰਕਸ ਨੇ ਸੰਸਾਰ ਪ੍ਰਸਿਧ ਪੁਸਤਕ 'ਦਾਸ ਕੈਪੀਟਲ' ਲਿਖੀ। ਇਸ ਕਿਤਾਬ ਦਾ ਪੰਜਾਬੀ ਤਰਜਮਾਂ ਹੈ 'ਸਰਮਾਇਆ' ਨਵਯੁਗ ਨੇ ਛਾਪੀ ਹੈ ਤਿੰਨ ਜਿਲਦਾਂ ਵਿਚ। ਇਥੇ ਹੀ ਮਾਰਕਸ ਨੇ ਕਮਿਊਨਿਸਟ ਮੈਨੀਫੈਸਟੋ ਲਿਖਿਆ। ਮਾਰਕਸ ਦੀਆਂ ਰਚਨਾਵਾਂ ਸਦਕਾ 1917 ਨੂੰ 'ਵਲਾਦੀਮੀਰ-ਇਲਿਚ-ਲੈਨਿਨ' ਨੇ ਦੁਨੀਆਂ ਦੇ ਇਕ ਵੱਡੇ ਦੇਸ਼ ਰੂਸ ਵਿਚ ਲੋਕ ਪੱਖੀ ਜਮਾਤ ਦਾ ਰਾਜ ਸਥਾਪਤ ਕੀਤਾ ਅਤੇ 1949 ਵਿਚ ਕਾਮਰੇਡ ਮਾਉ-ਜੇ-ਤੁੰਗ ਨੇ ਚੀਨ ਵਿਚ ਲੋਕ ਪੱਖੀ ਜਮਾਤ ਦਾ ਰਾਜ ਕਾਇਮ ਕੀਤਾ। ਬਾਅਦ ਵਿਚ ਯੂਰਪ ਅਤੇ ਦੱਖਣੀ ਅਮਰੀਕਾ ਮਹਾਂਦੀਪਾਂ ਵਿਚ ਬਹੁਤ ਸਾਰੇ ਦੇਸ਼ਾਂ ਵਿਚ ਰਾਜ ਪਲਟੇ ਹੋ ਕੇ ਲੋਕ ਪੱਖੀ ਸਰਕਾਰਾਂ ਕਾਇਮ ਹੋਈਆਂ। ਇਸ ਸਮੁੱਚੇ ਰਾਜ ਪਲਟੇ ਦਾ ਸਿਹਰਾ ਜਾਂਦਾ ਹੈ ਕਾਰਲ ਮਾਰਕਸ ਨੂੰ।

'ਮਾਰਕਸ' ਦੇ ਚੇਲਿਆਂ ਨੇ ਭਾਰਤ ਵਿਚ ਅਪਣੀ ਪਾਰਟੀ 1925 ਵਿਚ ਬਣਾਈ ਜਿਸ ਦਾ ਨਾਂ ਹੈ ਕਮਿਊਨਿਸਟ ਪਾਰਟੀ ਆਫ਼ ਇੰਡੀਆ (ਸੀ.ਪੀ.ਆਈ.) ਜਿਸ ਨੇ ਆਜ਼ਾਦੀ ਦੀ ਲੜਾਈ (ਵਰਤਮਾਨ ਤਰਜ਼ ਦੀ ਨਹੀਂ) ਬੜੀ ਤਨਦੇਹੀ ਨਾਲ ਲੜੀ। ਭਾਰਤ ਵਿਚ ਬੜੇ ਕਾਮਰੇਡ ਪੈਦਾ ਹੋਏ ਜੋ ਬੜੇ ਦੇਸ਼ਭਗਤ ਸਨ। ਇਨ੍ਹਾਂ ਵਿਚ ਬਾਬਾ ਸੋਹਣ ਸਿੰਘ ਭਕਨਾ ਇਕ ਹੈ। ਕਿਨ੍ਹਾਂ ਕਿਨ੍ਹਾਂ ਦੇ ਨਾਂ ਗਿਣਾਵਾਂ, ਜੇ ਸਾਰੇ ਬਾਬਿਆਂ (ਕਾਮਰੇਡਾਂ) ਦੇ ਦਰਸ਼ਨ ਕਰਨੇ ਹੋਣ ਤਾਂ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਹੀ ਹੋ ਸਕਦੇ ਹਨ। ਪਰ ਸੰਸਾਰ ਦੀ ਬਦਕਿਸਮਤੀ ਹੀ ਹੈ ਕਿ ਮਾਰਕਸ ਦੇ ਚੇਲੇ ਕਈ ਧੜਿਆਂ ਵਿਚ ਵੰਡੇ ਗਏ। ਵੰਡੇ ਵੀ ਐਸੇ ਗਏ ਕਿ ਦੁਨੀਆਂ ਦੇ ਦੋ ਵੱਡੇ ਦੇਸ਼ਾਂ ਦੀਆਂ ਮਾਰਕਸ ਪੱਖੀ ਸਰਕਾਰਾਂ ਦੇ ਹਾਕਮ ਆਪਸ ਵਿਚ ਹੀ ਲੜ ਰਹੇ ਹਨ। ਫਲਸਰੂਪ 1917 ਤੋਂ 1991 ਤਕ ਦੁਨੀਆਂ ਵਿਚ ਕਿੰਨੀਆਂ ਮਾਰਕਸ ਪੱਖੀ ਸਰਕਾਰਾਂ ਬਣੀਆਂ ਅਤੇ ਕਿਵੇਂ ਆਪਸੀ ਲੜਾਈ ਕਾਰਨ ਤੇ ਸਮੁੱਚੇ ਸੰਸਾਰ ਪੂੰਜੀਪਤੀਆਂ ਦੀਆਂ ਚਾਲਾਂ ਨਾਲ ਢਹਿ ਢੇਰੀ ਹੋਈਆਂ।

# ਪੰਜਾਬੀ ਲੋਕ ਮੰਚ ਵਲੋਂ ਗਜ਼ਲਗੋ ਸਰਹੱਦੀ ਨੂੰ 'ਬੇਤਾਜ-ਬਾਦਸ਼ਾਹ' ਦਾ ਸਨਮਾਨ

ਨਵੀਂ ਦਿੱਲੀ:ਪੰਜਾਬੀ ਲੋਕ ਮੰਚ ਦੀ ਸਾਹਿਤਕ ਇਕੱਤਰਤਾ ਵਿਚ ਪੰਜਾਬੀ ਗਜ਼ਲਗੋ ਸੁਲੱਖਣ ਸਰਹੱਦੀ ਨਾਲ ਰੂ-ਬ-ਰੂ ਪ੍ਰੋਗਰਾਮ ਕਰਵਾਇਆ ਗਿਆ, ਜਿਸ ਦੀ ਪ੍ਰਧਾਨਗੀ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੀ ਮੁਖੀ ਡਾ. ਜਸਪਾਲ ਕੌਰ ਨੇ ਕੀਤੀ। ਇਨ੍ਹਾਂ ਤੋਂ ਇਲਾਵਾ ਮੁੱਖ ਮਹਿਮਾਨ ਵਜੋਂ ਟਰਾਂਟੋ (ਕੈਨੇਡਾ) ਤੋਂ ਆਈ ਸਾਹਿਤਕਾਰ ਸੁਰਜੀਤ ਨੇ ਅਤੇ ਵਿਸ਼ੇਸ਼ ਮਹਿਮਾਨਾਂ ਵਜੋਂ ਉਸਤਾਦ ਗਜਲਗੋ ਜਨਾਬ ਸੀਮਾਬ ਸੁਲਤਾਨਪੁਰੀ ਤੇ ਗਜ਼ਲਕਾਰ ਜਸਵੰਤ ਸੇਖਵਾਂ ਨੇ ਹਾਜ਼ਰੀ ਲਵਾਈ।

ਡਾ. ਪ੍ਰਿਥਵੀ ਰਾਜ ਥਾਪਰ ਨੇ ਸੁਲੱਖਣ ਸਰਹੱਦੀ ਨਾਲ ਜਾਣ-ਪਛਾਣ ਕਰਾਉਂਦਿਆਂ ਉਨ੍ਹਾਂ ਦੇ ਪੰਜਾਬੀ ਗਜ਼ਲ ਵਿਚ ਪਾਏ ਯੋਗਦਾਨ ਉਪਰ ਰੌਸ਼ਨੀ ਪਾਉਂਦਿਆਂ ਦੱਸਿਆ ਕਿ ਸਰਹੱਦੀ ਸਾਹਿਬ ਹੁਣ ਤੱਕ 65 ਪੁਸਤਕਾਂ ਦੀ ਰਚਨਾ ਕਰ ਚੁੱਕੇ ਹਨ। ਇਨ੍ਹਾਂ ਵਿਚ ਉਨ੍ਹਾਂ ਦੇ ਆਪਣੇ ਗਜ਼ਲ-ਸੰਗ੍ਰਹਿ, ਸੰਪਾਦਤ ਗਜ਼ਲ-ਸੰਗ੍ਰਹਿ ਅਤੇ ਗਜ਼ਲ ਦੇ ਰੂਪ-ਵਿਧਾਨ ਤੇ ਤਕਨੀਕ ਨਾਲ ਸਬੰਧਤ ਕਿਤਾਬਾਂ ਸ਼ਾਮਲ ਹਨ। ਇਸ ਉਪਰੰਤ ਸੁਲੱਖਣ ਸਰਹੱਦੀ ਨੇ ਸਰੋਤਿਆਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਨ੍ਹਾਂ ਗਜਲ ਨੂੰ ਉਰਦੂ-ਫਾਰਸੀ, ਸ਼ਰਾਬ ਅਤੇ ਇਸ਼ਕੀਆ ਬਿਆਨਬਾਜ਼ੀ ਤੋਂ ਨਿਜਾਤ ਦਿਵਾਉਣ ਲਈ ਪੂਰੀ ਤਨਦੇਹੀ ਨਾਲ ਉਪਰਾਲਾ ਕੀਤਾ ਹੈ। ਉਨ੍ਹਾਂ ਇਸ ਗੱਲ ਉਪਰ ਜ਼ੋਰ ਦਿੱਤਾ ਕਿ ਗਜ਼ਲ ਵਿਚ ਲੋਕ ਸਰੋਕਾਰਾਂ ਦੀ ਗੱਲ ਹੋਣੀ ਚਾਹੀਦੀ ਹੈ। ਜਸਵੰਤ ਸੇਖਵਾਂ ਨੇ ਕਿਹਾ ਕਿ ਪੰਜਾਬੀ ਗਜ਼ਲਕਾਰੀ ਵਿਚ ਸਰਹੱਦੀ ਦਾ ਨਾਂ ਬੋਲਦਾ ਹੈ। ਨਾਲ ਹੀ ਸੇਖਵਾਂ ਨੇ ਆਪਣੇ ਕੁਝ ਸ਼ੇਅਰ ਵੀ ਸੁਣਾਏ। ਸੀਮਾਬ ਸੁਲਤਾਨਪੁਰੀ ਨੇ ਵੀ ਸਰਹੱਦੀ ਦੀ ਗਜ਼ਲਗੋ ਦੀ ਪ੍ਰਸੰਸਾਂ ਕਰਦਿਆਂ ਆਪਣੇ ਸ਼ੇਅਰ ਤਰੰਨੁਮ ਵਿਚ ਸੁਣਾਏ। ਸੁਰਜੀਤ ਨੇ ਅਮਰੀਕਾ ਵਿਚ ਔਰਤਾਂ ਦੇ ਸਮਾਜਕ ਹੱਕਾਂ ਦੇ ਸੰਘਰਸ਼ ਵਿਚ ਰੋਜ਼ਾ ਪਾਰਥ ਅਤੇ 'ਦਾ ਫੇਮਸ ਫਾਈਵ' ਵੱਲੋਂ ਪਾਏ ਯੋਗਦਾਨ ਦੀ ਜਾਣਕਾਰੀ ਸਰੋਤਿਆਂ ਨਾਲ ਸਾਂਝੀ ਕੀਤੀ। ਉਸ ਨੇ 'ਮੋਮਬੱਤੀਆਂ' ਨਾਂ ਦੀ ਆਪਣੀ ਇਕ ਨਜ਼ਮ ਸੁਣਾ ਕੇ ਸਰੋਤਿਆਂ ਦੀ ਖੂਬ ਵਾਹ-ਵਾਹ ਖੱਟੀ। ਉਪਰੰਤ ਸੈਂਭੀ ਹਰਭਜਨ ਸਿੰਘ 'ਰਤਨ' ਸਮੇਤ ਸਾਰਿਆਂ ਨੇ ਸਰਹੱਦੀ ਕੋਲੋਂ ਕੁਝ ਸਵਾਲ-ਜਵਾਬ ਰਾਹੀਂ ਆਪਣੇ ਸ਼ੰਕਿਆਂ ਦੀ ਨਵਿਰਤੀ ਕੀਤੀ। ਡਾ. ਜਸਪਾਲ ਕੌਰ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਇਸ ਗੱਲ ਉਪਰ ਜ਼ੋਰ ਦਿੱਤਾ ਕਿ ਸ਼ਾਇਰਾਂ ਨੂੰ ਗਜ਼ਲ ਦੀ ਸਿਧਾਂਤਕ ਜਾਣਕਾਰੀ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਸਰਹੱਦੀ ਦੀਆਂ ਪਿੰਗਲ ਤੇ ਅਰੂਜ਼ ਬਾਰੇ ਪੁਸਤਕਾਂ ਸਾਡੀ ਚੰਗੀ ਰਹਿਨੁਮਾਈ ਕਰਦੀਆਂ ਹਨ। ਅਖੀਰ ਵਿਚ ਡਾ. ਥਾਪਰ ਨੇ 'ਬੇਤਾਜ ਬਾਦਸ਼ਾਹ-ਸੁਲੱਖਣ ਸਰਹੱਦੀ' ਨਾਂ ਦਾ ਸਨਮਾਨ ਪੱਤਰ ਪੜ੍ਹਦਿਆਂ ਇਕਵਿੰਦਰ ਦਾ ਸ਼ੇਅਰ 'ਲੋਕ ਤੇਰਾ ਨਾਮ ਲੈ ਕੇ ਗੁਫਤਗੂ ਕਰਦੇ ਸ਼ੁਰੂ, ਲੋਕ ਤੇਰਾ ਨਾਂਅ ਲੈ ਕੇ ਹੀ ਮੁਕਾਉਂਦੇ ਗੁਫਤਗੂ' ਸੁਣਾਇਆ ਅਤੇ ਪੂਰੇ ਪ੍ਰਧਾਨਗੀ ਮੰਡਲ ਨੇ ਸੁਲੱਖਣ ਸਰਹੱਦੀ ਨੂੰ ਇਕ ਮਾਣ ਪੱਤਰ ਅਤੇ ਦੁਸ਼ਾਲੇ ਨਾਲ ਸਨਮਾਨਿਤ ਵੀ ਕੀਤਾ।

# ਭਾਜਪਾ ਦਾ ਹਾਰਨਾ ਫਾਸ਼ੀਵਾਦੀ ਨੀਤੀਆਂ ਦੀ ਹਾਰ -ਦਲ ਖ਼ਾਲਸਾ

ਅੰਮ੍ਰਿਤਸਰ: ਦਿੱਲੀ ਵਿਧਾਨ ਸਭਾ ਚੋਣਾਂ ਵਿਚ ਭਾਜਪਾ ਦੀ ਹਾਰ 'ਤੇ ਟਿੱਪਣੀ ਕਰਦਿਆ ਸਿੱਖ ਜਥੇਬੰਦੀ ਦਲ ਖਾਲਸਾ ਨੇ ਆਖਿਆ ਕਿ ਦਿੱਲੀ ਵਾਸੀਆਂ ਨੇ ਭਾਜਪਾ ਦੇ ਹਿੰਦੂਤਵ ਦੇ ਏਜੰਡੇ ਨੂੰ ਨਕਾਰ ਦਿੱਤਾ ਹੈ। ਇਸ ਦੌਰਾਨ ਮੁਸਲਿਮ ਜਥੇਬੰਦੀ ਮਜਲਿਸ ਅਹਿਰਾਰ ਇਸਲਾਮਿਕ ਨੇ ਭਾਜਪਾ ਦੀ ਹਾਰ 'ਤੇ ਲੱਡੂ ਵੰਡੇ।

ਦਲ ਖ਼ਾਲਸਾ ਦੇ ਬੁਲਾਰੇ ਕੰਵਰਪਾਲ ਸਿੰਘ ਨੇ ਆਖਿਆ ਕਿ ਦਿੱਲੀ ਵਿਚ ਭਾਜਪਾ ਦੀ ਹਾਰ ਮੋਦੀ ਅਤੇ ਸ਼ਾਹ ਜੋੜੀ ਦੀਆਂ ਫਾਸ਼ੀਵਾਦੀ ਨੀਤੀਆਂ ਦੀ ਹਾਰ ਹੈ। ਉਨ੍ਹਾਂ ਆਖਿਆ ਕਿ ਕੇਂਦਰੀ ਗ੍ਰਹਿ ਮੰਤਰੀ ਅਮਿਤ ਸ਼ਾਹ ਨੇ ਦਿੱਲੀ ਚੋਣ ਪ੍ਰਚਾਰ ਵਿਚ ਨਾਗਰਿਕਤਾ ਸੋਧ ਕਾਨੂੰਨ ਦਾ ਮੁੱਦਾ ਉਭਾਰਿਆ ਸੀ ਅਤੇ ਇਸ ਦਾ ਵਿਰੋਧ ਕਰਨ ਵਾਲਿਆਂ ਦੀ ਨਿੰਦਾ ਕੀਤੀ ਸੀ ਤੇ ਹੁਣ ਇੱਥੇ ਹੋਈ ਹਾਰ ਭਾਜਪਾ ਲਈ ਸ਼ਰਮ ਦੀ ਗੱਲ ਹੈ। ਕੇਂਦਰੀ ਗ੍ਰਹਿ ਮੰਤਰੀ ਨੂੰ ਇਸ ਹਾਰ ਦੀ ਜ਼ਿੰਮੇਵਾਰੀ ਲੈਂਦਿਆਂ ਅਹੁਦਾ ਛੱਡ ਦੇਣਾ ਚਾਹੀਦਾ ਹੈ ਤੇ ਗੁਜਰਾਤ ਪਰਤ ਜਾਣਾ ਚਾਹੀਦਾ ਹੈ।

ਇਸ ਦੌਰਾਨ ਦਿੱਲੀ ਵਿਚ ਭਾਜਪਾ ਦੀ ਹਾਰ 'ਤੇ ਮੁਸਲਿਮ ਭਾਈਚਾਰੇ ਨੇ ਲੱਡੂ ਵੰਡ ਕੇ ਖੁਸ਼ੀ ਮਨਾਈ। ਮਜਲਿਸ ਅਹਿਰਾਰ ਜਥੇਬੰਦੀ ਦੇ ਪ੍ਰਧਾਨ ਅਬਦੁਲ ਨੂਰ ਨੇ ਆਖਿਆ ਕਿ ਦਿੱਲੀ ਵਾਸੀਆਂ ਨੇ ਨਫ਼ਰਤ ਦੀ ਸਿਆਸਤ ਨੂੰ ਨਕਾਰ ਕੇ ਦੇਸ਼ ਦਾ ਮਾਣ ਸਨਮਾਨ ਵਧਾਇਆ ਹੈ।

---

ਅੱਜ ਸੰਸਾਰ ਵਿਚ ਪੂੰਜੀਪਤੀ ਸਰਕਾਰਾਂ ਹੋਣ, ਕਰ ਕੇ ਕਿਵੇਂ ਹਾਹਾਕਾਰ ਮੱਚੀ ਹੋਈ ਹੈ। ਅਮਰੀਕਾ, ਦੋਵੇਂ ਮਹਾਂਦੀਪ, ਸਾਰਾ ਯੂਰਪ ਤੇ ਏਸ਼ੀਆ ਆਰਥਕ ਮੰਦਵਾੜੇ ਦਾ ਸ਼ਿਕਾਰ ਹੈ। ਪੂੰਜੀ ਦਾ ਕੁੱਝ ਨਿਜੀ ਹੱਥਾਂ ਵਿਚ ਚਲੇ ਜਾਣਾ ਇਸ ਦਾ ਕਾਰਨ ਹੈ। ਪੂੰਜੀਪਤੀਆਂ ਕੋਲ ਇਸ ਦਾ ਹੱਲ ਨਹੀਂ। ਹੱਲ ਕਿੱਥੇ ਹੈ? ਹੱਲ ਤਾਂ ਬੁਰੀ ਤਰ੍ਹਾਂ ਸੱਚੇ ਸੁਚੇ ਤਰੀਕੇ ਨਾਲ ਮਜ਼ਦੂਰਾਂ, ਗਰੀਬਾਂ, ਛੋਟੇ ਕਿਸਾਨਾਂ, ਛੋਟੇ ਦੁਕਾਨਦਾਰਾਂ ਅਤੇ ਦੋ ਡੰਗ ਦੀ ਰੋਟੀ ਤੋਂ ਆਤਰ ਲੋਕਾਂ ਦੇ ਨੇੜੇ ਹੋ ਕੇ ਉਨ੍ਹਾਂ ਦੇ ਦੁੱਖ ਦਰਦ ਸਮਝ ਕੇ ਉਨ੍ਹਾਂ ਦੀਆਂ ਮੁਸੀਬਤਾਂ ਦਾ ਹੱਲ ਕਰ ਕੇ ਉਨ੍ਹਾਂ ਨਾਲ ਖੜ੍ਹੇ ਹੋਣ ਵਿਚ ਹੈ, ਜੋ ਹੁਣ ਸਮੁੱਚੇ ਸੰਸਾਰ ਦੀਆਂ ਸਰਕਾਰਾਂ ਕਰ ਰਹੀਆਂ ਹਨ। ਮਾਰਕਸ 65 ਸਾਲ ਦੀ ਉਮਰ ਭੋਗ ਕੇ 14 ਮਾਰਚ 1883 ਨੂੰ ਪ੍ਰਲੋਕ ਸਿਧਾਰ ਗਿਆ। ਬ੍ਰਿਟਿਸ਼ ਲਾਇਬਰੇਰੀ ਲੰਦਨ ਵਿਖੇ, ਜਿਥੇ ਬੈਠ ਕੇ ਕਾਰਲ ਮਾਰਕਸ ਨੇ 'ਦਾਸ ਕੈਪੀਟਲ' ਲਿਖੀ ਅਤੇ ਕਮਿਊਨਿਸਟ ਮੈਨੀਫੈਸਟੋ ਲਿਖਿਆ ਉਹ ਮੇਜ ਅਤੇ ਕੁਰਸੀ ਹਾਲੇ ਵੀ ਉਸ ਲਾਇਬ੍ਰੇਰੀ ਵਿਚ ਸੁਸ਼ੋਭਿਤ ਹੈ।

ਮਜ਼ਦੂਰਾਂ, ਕਿਸਾਨਾਂ ਤੇ ਛੋਟੇ ਦੁਕਾਨਦਾਰਾਂ ਅਤੇ ਗਰੀਬ ਲੋਕਾਂ ਦਾ ਮਸੀਹਾ ਕਾਰਲ ਮਾਰਕਸ ਨੂੰ ਮੇਰਾ ਸਲਾਮ।

ਮੋਬ: 9501032057

# 14 ਜਨਤਕ ਜਥੇਬੰਦੀਆਂ ਵਲੋਂ
# ਮਾਲੇਰਕੋਟਲਾ ਦੀ ਧਰਤੀ 'ਤੇ ਸਾਂਝੀਵਾਲਤਾ ਦੀ ਗੂੰਜ

ਨਾਗਰਿਕਤਾ ਸੋਧ ਕਾਨੂੰਨ, ਪ੍ਰਸਤਾਵਿਤ ਐੱਨਸੀਆਰ ਅਤੇ ਐੱਨਪੀਆਰ ਖ਼ਿਲਾਫ਼ ਪੰਜਾਬ ਦੀਆਂ 14 ਜਨਤਕ ਜਥੇਬੰਦੀਆਂ ਦੇ ਸੱਦੇ 'ਤੇ ਇਥੇ ਦਾਣਾ ਮੰਡੀ 'ਚ ਹੋਈ ਸੂਬਾ ਪੱਧਰੀ ਰੋਸ ਰੈਲੀ 'ਚ ਹਜ਼ਾਰਾਂ ਮਰਦਾਂ, ਔਰਤਾਂ, ਕਿਸਾਨਾਂ, ਵਿਦਿਆਰਥੀਆਂ, ਮੁਲਾਜ਼ਮਾਂ, ਨੌਜਵਾਨਾਂ ਅਤੇ ਖੇਤ ਮਜ਼ਦੂਰਾਂ ਨੇ ਸ਼ਿਰਕਤ ਕੀਤੀ। ਜਾਮੀਆ ਮਿਲੀਆ ਇਸਲਾਮੀਆ ਯੂਨੀਵਰਸਿਟੀ ਤੇ ਕਾਰਵਾਂ-ਏ-ਮੁਹੱਬਤ ਦੇ ਵੱਖ-ਵੱਖ ਵਫ਼ਦਾਂ ਵੱਲੋਂ ਵੀ ਪ੍ਰਦਰਸ਼ਨ 'ਚ ਸ਼ਿਰਕਤ ਕੀਤੀ ਗਈ। ਬੁਲਾਰਿਆਂ ਨੇ ਆਰਐੱਸਐੱਸ ਅਤੇ ਭਾਜਪਾ ਦੀ ਅਗਵਾਈ ਹੇਠਲੀ ਕੇਂਦਰੀ ਹਕੂਮਤ ਵੱਲੋਂ ਦੇਸ਼ 'ਚ ਫਿਰਕੂ ਵੰਡੀਆਂ ਪਾਉਣ ਤੇ ਅੰਨ੍ਹੇ ਰਾਸ਼ਟਰਵਾਦ ਰਾਹੀਂ ਲੋਕਾਂ ਨੂੰ ਧਰਮ ਦੇ ਨਾਂ 'ਤੇ ਲੜਾਉਣ ਦੀ ਨਿਖੇਧੀ ਕੀਤੀ। ਉਨ੍ਹਾਂ ਆਰਐੱਸਐੱਸ ਤੇ ਭਾਜਪਾ ਦੇ ਇਨ੍ਹਾਂ ਮਨਸੂਬਿਆਂ ਦਾ ਡਟ ਕੇ ਵਿਰੋਧ ਕਰਨ ਅਤੇ ਉਕਤ ਕਾਨੂੰਨਾਂ ਨੂੰ ਰੱਦ ਕਰਨ ਦੀ ਮੰਗ ਕੀਤੀ। ਮੋਦੀ ਸਰਕਾਰ ਵੱਲੋਂ ਫੈਲਾਏ ਜਾ ਰਹੇ ਫਿਰਕੂ ਜ਼ਹਿਰ ਪਾਸਾਰੇ ਦੇ ਟਾਕਰੇ ਲਈ ਮੁਹਿੰਮ ਜਾਰੀ ਰੱਖਣ ਦਾ ਅਹਿਦ ਕਰਦਿਆਂ 24 ਤੋਂ 29 ਫਰਵਰੀ ਤੱਕ ਪੰਜਾਬ ਭਰ 'ਚ ਵਿਰੋਧ ਹਫ਼ਤਾ ਮਨਾਉਣ ਦਾ ਐਲਾਨ ਕੀਤਾ ਗਿਆ। ਬੁਲਾਰਿਆਂ ਨੇ ਪੰਜਾਬ ਦੀ ਕਾਂਗਰਸ ਸਰਕਾਰ ਨੂੰ ਵੀ ਸਖ਼ਤ ਚਿਤਾਵਨੀ ਦਿੰਦਿਆਂ ਆਖਿਆ ਕਿ ਜੇਕਰ ਉਸ ਨੇ ਸੂਬੇ ਅੰਦਰ ਐੱਨਪੀਆਰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹ ਵੀ ਲੋਕਾਂ ਦੇ ਵਿਰੋਧ ਦਾ ਸਾਹਮਣਾ ਕਰਨ ਲਈ ਤਿਆਰ ਰਹੇ।

ਇਸ ਮੌਕੇ ਜਮਾਤ-ਏ-ਇਸਲਾਮੀ ਹਿੰਦ ਦੀ ਪੰਜਾਬ ਇਕਾਈ ਦੇ ਪ੍ਰਧਾਨ ਅਬਦੁੱਲ ਸ਼ਕੂਰ ਨੇ ਕਿਹਾ ਕਿ ਦੇਸ਼ ਨੂੰ ਧਰਮ ਦੇ ਆਧਾਰ 'ਤੇ ਵੰਡਣ ਦੇ ਮਨਸੂਬੇ ਕਾਮਯਾਬ ਨਹੀਂ ਹੋਣ ਦਿੱਤੇ ਜਾਣਗੇ। ਬੁੱਧੀਜੀਵੀ ਹਰਸ਼ ਮੰਦਰ ਨੇ ਕਿਹਾ ਕਿ ਅੱਜ ਲੜਾਈ ਮੁਹੱਬਤ, ਇਨਸਾਨੀਅਤ ਅਤੇ ਬਰਾਬਰੀ ਦੀ ਲੜੀ ਜਾ ਰਹੀ ਹੈ, ਜਿਸ ਵਿੱਚ ਪੰਜਾਬ ਦੇ ਲੋਕ ਤੇ ਸੂਬਾ ਸਰਕਾਰ ਗੁਰੂ ਨਾਨਕ ਦੇ ਦਿਖਾਏ ਰਾਹ 'ਤੇ ਚੱਲਦਿਆਂ ਵੱਧ ਚੜ੍ਹ ਕੇ ਹਿੱਸਾ ਪਾ ਰਹੇ ਹਨ। ਉਨ੍ਹਾਂ ਕਿਸਾਨਾਂ ਵੱਲੋਂ ਸ਼ਾਹੀਨ ਬਾਗ ਦੇ ਸੰਘਰਸ਼ਕਾਰੀਆਂ ਨਾਲ ਦਿਖਾਈ ਇਕਮੁੱਠਤਾ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਦੇਸ਼ ਦੀ ਦੁਬਾਰਾ ਵੰਡ ਨਹੀਂ ਹੋਣ ਦਿੱਤੀ ਜਾਵੇਗੀ। ਉਨ੍ਹਾਂ ਕਿਹਾ ਕਿ ਅੱਜ ਮਾਲੇਰਕੋਟਲਾ ਦੀ ਧਰਤੀ ਤੋਂ ਏਕਤਾ ਦੀ ਆਵਾਜ਼ ਉੱਠੀ ਹੈ ਅਤੇ ਇਹ ਇਕੱਠ ਮੁਹੱਬਤ ਅਤੇ ਏਕਤਾ ਦਾ ਪ੍ਰਤੀਕ ਬਣਿਆ ਹੈ। ਉਨ੍ਹਾਂ ਕਿਹਾ ਕਿ ਅੱਜ ਦੀ ਆਪਸੀ ਭਾਈਚਾਰਕ ਏਕਤਾ ਹੀ ਲੜਾਈ ਦੀ ਸਭ ਤੋਂ ਵੱਡੀ ਤਾਕਤ ਹੈ। ਵੱਖ-ਵੱਖ ਵਰਗਾਂ ਨਾਲ ਸਬੰਧਤ ਲੋਕਾਂ ਦਾ ਇਕੱਠ ਸਿਰਫ਼ ਕਾਨੂੰਨ ਦੇ ਖ਼ਿਲਾਫ਼ ਨਹੀਂ ਹੈ ਸਗੋਂ ਇਹ ਹਿੰਦੂ, ਮੁਸਲਿਮ, ਸਿੱਖ, ਈਸਾਈ ਸਭ ਧਰਮਾਂ ਦੇ ਲੋਕਾਂ ਦੀ ਇਕਜੁੱਟਤਾ ਦੀ ਲਹਿਰ ਹੈ ਜਿਸ ਨੇ ਸਾਬਿਤ ਕੀਤਾ ਹੈ ਕਿ ਉਹ ਦੇਸ਼ ਨੂੰ ਧਰਮ ਦੇ ਨਾਮ 'ਤੇ ਵੰਡਣਾ ਨਹੀਂ ਚਾਹੁੰਦੇ। ਉਨ੍ਹਾਂ ਕਿਹਾ ਕਿ ਆਪਸੀ ਸਾਂਝ ਨੇ ਇਹ ਸੁਨੇਹਾ ਵੀ ਦਿੱਤਾ ਕਿ ਪੂਰੀ ਲੜਾਈ ਵਿਚ ਇਸ ਕਾਨੂੰਨ ਦਾ ਫੈਸਲਾ ਨਾ ਸੰਸਦ 'ਚ ਹੋਵੇਗਾ ਅਤੇ ਨਾ ਕਿਸੇ ਉੱਚ ਅਦਾਲਤ 'ਚ ਹੋਵੇਗਾ ਸਗੋਂ ਇਹ ਫ਼ੈਸਲਾ ਲੋਕ ਦਿਲਾਂ ਨੇ ਕਰਨਾ ਹੈ।

ਅੱਜ ਜੱਲਿਆਂਵਾਲਾ ਬਾਗ਼ ਅਤੇ ਸ਼ਾਹੀਨ ਬਾਗ਼ ਦੋਵੇਂ ਇੱਕ ਦੂਜੇ ਨੂੰ ਜੱਫ਼ੀ ਪਾ ਕੇ ਮਿਲ ਰਹੇ ਹਨ। ਉਨ੍ਹਾਂ ਕਿਹਾ,''ਇਕੱਠ ਨੇ ਸਾਬਿਤ ਕਰ ਦਿੱਤਾ ਹੈ ਕਿ ਇਹ ਦੇਸ਼ ਉਨ੍ਹਾਂ ਲੋਕਾਂ, ਸਭਨਾਂ ਧਰਮਾਂ ਅਤੇ ਫ਼ਿਰਕਿਆ ਦਾ ਹੈ ਜਿਨ੍ਹਾਂ ਨੇ ਸਾਂਝੀਵਾਲਤਾ ਵਾਸਤੇ ਆਜਾਦੀ ਦੇ ਸੰਗਰਾਮ ਵਿਚ ਕੁਰਬਾਨੀਆਂ ਦਿੱਤੀਆਂ ਸਨ। ਸਾਂਝੀਵਾਲਤਾ ਦਾ ਜਿਹੜਾ ਹੋਕਾ ਬਾਬਾ ਬੁੱਲ੍ਹੇ ਸ਼ਾਹ, ਬਾਬੇ ਨਾਨਕ ਅਤੇ ਬਾਬਾ ਸੋਹਣ ਸਿੰਘ ਭਕਨਾ ਹੋਰਾਂ ਨੇ ਦਿੱਤਾ ਸੀ ਉਹੀ ਸਾਂਝੀਵਾਲਤਾ ਦੀ ਆਵਾਜ਼ ਅੱਜ ਮੁੜ ਮਾਲੇਰਕੋਟਲਾ ਦੀ ਧਰਤੀ 'ਤੇ ਗੂੰਜ ਰਹੀ ਹੈ।'' ਉਨ੍ਹਾਂ ਕਿਹਾ ਕਿ ਮੁਲਕ ਨੂੰ ਫਾਸੀਵਾਦ ਦੇ ਰੰਗ ਵਿਚ ਰੰਗਣ ਦੇ ਮਨਸੂਬੇ ਲੋਕ ਏਕਤਾ ਅੱਗੇ ਕਦੇ ਵੀ ਸਫਲ ਨਹੀਂ ਹੋਣਗੇ ਅਤੇ ਮੁੜ ਸੰਨ 1947 ਨਹੀਂ ਬਣਨ ਦਿੱਤਾ ਜਾਵੇਗਾ। ਉਨ੍ਹਾਂ 'ਪਾ ਗਲਵੱਕੜੀ ਕਲਮ ਕਲਾਂ ਸੰਗਰਾਮਾਂ ਦੀ, ਇਹਦੇ ਸੀਨੇ ਧਮਕ ਹੈ ਲੋਕ ਤੁਫ਼ਾਨਾਂ ਦੀ' ਸਤਰ ਉਚਾਰਦਿਆਂ ਕਿਹਾ ਕਿ ਇਹ ਲੋਕਾਂ ਦੀ ਤਾਕਤ ਦਾ ਕਿਲ੍ਹਾ ਬਣਨ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਮਾਲੇਰਕੋਟਲਾ ਦੀ ਧਰਤੀ 'ਅੱਜ ਆਖਾਂ ਵਾਰਸ ਸ਼ਾਹ ਨੂੰ, ਕਿਤੇ ਕਬਰਾਂ ਵਿਚੋਂ ਬੋਲ' ਆਖ ਰਹੀ ਹੈ।

ਜਮਹੂਰੀ ਅਧਿਕਾਰ ਸਭਾ ਦੇ ਪ੍ਰੋ. ਜਗਮੋਹਨ ਸਿੰਘ ਨੇ ਕਿਹਾ ਕਿ ਦੇਸ਼ ਦੇ ਮੌਜੂਦਾ ਹਾਕਮ ਫਿਰਕੂ ਮਾਹੌਲ ਬਣਾ ਕੇ ਸੱਤਾ 'ਤੇ ਬਣੇ ਰਹਿਣਾ ਚਾਹੁੰਦੇ ਹਨ। ਬੀਕੇਯੂ ਏਕਤਾ (ਉਗਰਾਹਾਂ) ਦੇ ਪ੍ਰਧਾਨ ਜੋਗਿੰਦਰ ਸਿੰਘ ਉਗਰਾਹਾਂ ਨੇ ਕਿਹਾ ਕਿ ਆਰਐੱਸਐੱਸ ਤੇ ਭਾਜਪਾ ਹਕੂਮਤ ਨੇ ਦੇਸ਼ਭਗਤੀ ਦੇ ਅਰਥਾਂ ਦੇ ਅਨਰਥ ਕਰ ਦਿੱਤੇ ਹਨ। ਉਨ੍ਹਾਂ ਕਿਹਾ ਕਿ ਆਜ਼ਾਦੀ ਦੇ ਅਰਥ ਤੇ ਸਬਕ ਜੱਲ੍ਹਿਆਂਵਾਲਾ ਬਾਗ ਦੇ ਸ਼ਹੀਦਾਂ, ਗਦਰੀਆਂ, ਆਜ਼ਾਦੀ ਘੁਲਾਟੀਆਂ ਦੀਆਂ ਸ਼ਹਾਦਤਾਂ ਤੋਂ ਸਿੱਖੇ ਜਾਣੇ ਚਾਹੀਦੇ ਹਨ। ਬੀਕੇਯੂ (ਏਕਤਾ ਡਕੌਂਦਾ) ਦੇ ਪ੍ਰਧਾਨ ਬੂਟਾ ਸਿੰਘ ਬੁਰਜਗਿੱਲ ਨੇ ਕਿਹਾ ਕਿ ਮੋਦੀ-ਸ਼ਾਹ ਜੋੜੀ ਦੇਸ਼ ਅੰਦਰ ਹਿਟਲਰਸ਼ਾਹੀ ਲਾਗੂ ਕਰ ਰਹੀ ਹੈ, ਜਿਸ ਦਾ ਹਰ ਪੱਧਰ 'ਤੇ ਵਿਰੋਧ ਕੀਤਾ ਜਾਵੇਗਾ। ਸਿਆਸੀ ਚਿੰਤਕ ਪ੍ਰੋ. ਮਨਜੀਤ ਸਿੰਘ ਨੇ ਕਿਹਾ ਕਿ ਇਹ ਦੇਸ਼ ਕਿਸੇ ਦੀ ਨਿੱਜੀ ਜਾਇਦਾਦ ਨਹੀਂ ਹੈ। ਜੇਕਰ ਸਰਕਾਰ ਲੋਕਾਂ ਦੀ ਸੋਚ ਦੇ ਵਿਰੁੱਧ ਜਾ ਕੇ ਕਾਨੂੰਨ ਬਣਾਏਗੀ ਤਾਂ ਲੋਕ ਇਸ ਨੂੰ ਮਨਜ਼ੂਰ ਨਹੀਂ ਕਰਨਗੇ। ਉਨ੍ਹਾਂ ਕਿਹਾ ਕਿ ਇਕੱਠ ਨੇ ਸਾਬਿਤ ਕਰ ਦਿੱਤਾ ਹੈ ਕਿ ਭਰਾਵਾਂ ਨੂੰ ਭਰਾਵਾਂ ਨਾਲ ਲੜਾਇਆ ਨਹੀਂ ਜਾ ਸਕਦਾ ਹੈ।

ਰੈਲੀ 'ਚ ਪੁੱਜੇ ਰਹਿਮਦੀਨ ਦਾ ਕਹਿਣਾ ਸੀ ਕਿ ਅੱਜ ਮਾਲੇਰਕੋਟਲਾ ਦੇ ਹਰ ਪਰਿਵਾਰ ਦਾ ਬੱਚਾ ਘਰ ਨੂੰ ਤਾਲਾ ਲਗਾ ਕੇ ਰੈਲੀ 'ਚ ਪੁੱਜਿਆ ਹੈ ਕਿਉਂਕਿ ਜੇਕਰ ਅਸੀਂ ਇਕਜੁੱਟ ਨਾ ਹੋਏ ਤਾਂ ਘੱਟ ਗਿਣਤੀਆਂ ਦੀ ਹੋਂਦ ਨੂੰ ਵੱਡਾ ਖ਼ਤਰਾ ਪੈਦਾ ਹੋ ਸਕਦਾ ਹੈ। ਰੈਲੀ 'ਚ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਦਾ ਛੋਟਾ ਜਿਹਾ ਪੁਤਲਾ ਲੈ ਕੇ ਖੜ੍ਹੇ ਛੇਵੀਂ ਕਲਾਸ ਦੇ ਬੱਚੇ ਰਸ਼ੀਦ ਅਤੇ ਨਵੇਜ ਦਾ ਕਹਿਣਾ ਸੀ ਕਿ ਉਹ ਮੋਦੀ ਸਰਕਾਰ ਖ਼ਿਲਾਫ਼ ਰੋਸ ਪ੍ਰਗਟ ਕਰਨ ਆਏ ਹਨ।

ਉਨ੍ਹਾਂ ਕਿਹਾ ਕਿ ਲੋਕਾਂ ਦੇ ਮੁੱਢਲੇ ਜਮਹੂਰੀ ਤੇ ਕਾਨੂੰਨੀ ਹੱਕਾਂ ਦਾ ਪੂਰੀ ਤਰ੍ਹਾਂ ਘਾਣ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਤਾਂ ਜੋ ਲੋਕ ਆਪਣੀ ਲੁੱਟ-ਖਸੁੱਟ ਵਿਰੁੱਧ ਸੰਘਰਸ਼ ਨਾ ਕਰ ਸਕਣ। ਇਸ ਮੌਕੇ ਸੀਏਏ ਰੱਦ ਕਰਨ, ਐੱਨਆਰਸੀ ਤੇ ਐੱਨਪੀਆਰ ਦੇ ਕਦਮ ਵਾਪਸ ਲੈਣ, ਲੋਕਾਂ 'ਤੇ ਪਾਏ ਕੇਸ ਰੱਦ ਕਰਨ, ਗ੍ਰਿਫਤਾਰ ਲੋਕਾਂ ਤੇ ਬੁੱਧੀਜੀਵੀਆਂ ਨੂੰ ਰਿਹਾਅ ਕੀਤੇ ਜਾਣ, ਜੇਐੱਨਯੂ ਤੇ ਜਾਮੀਆ ਯੂਨੀਵਰਸਿਟੀ ਅਤੇ ਹੋਰ ਥਾਵਾਂ 'ਤੇ ਜਬਰ ਢਾਹੁਣ ਵਾਲੇ ਅਧਿਕਾਰੀਆਂ ਖ਼ਿਲਾਫ਼ ਸਖ਼ਤ ਕਾਰਵਾਈ, ਸ਼ਾਹੀਨ ਬਾਗ ਅਤੇ ਜਾਮੀਆ ਵਿਖੇ ਗੋਲੀ ਚਲਾਉਣ ਵਾਲਿਆਂ, ਔਰਤਾਂ 'ਤੇ ਜਿਆਦਤੀਆਂ ਕਰਨ ਵਾਲੇ ਪੁਲੀਸ ਅਧਿਕਾਰੀਆਂ ਵਾਲਿਆਂ ਨੂੰ ਸਖ਼ਤ ਸਜ਼ਾਵਾਂ ਦੇਣ ਅਤੇ ਨਜ਼ਰਬੰਦੀ ਕੈਂਪ ਖ਼ਤਮ ਕਰਕੇ ਉੱਥੇ ਡੱਕੇ ਲੋਕ ਰਿਹਾਅ ਕੀਤੇ ਜਾਣ ਦੀ ਮੰਗ ਕੀਤੀ ਗਈ।

VARTMAN HINDUSTAN (Punjabi Monthly)
WZ-1094 (15A) Basai Darapur, New Delhi-110015

February, 2020

R.N.I. No. DEL PUN/2004/13786

# ਦਿੱਲੀ ਵਿਚ ਸਾਹਿਤਕ ਸਰਗਰਮੀਆਂ



ਪੰਜਾਬੀ ਸਾਹਿਤ ਸਭਾ ਦਿੱਲੀ ਵਲੋਂ ਆਯੋਜਿਤ 'ਧੁੱਪ ਦੀ ਮਹਿਫ਼ਲ' 'ਤੇ ਸਭਾ ਵਲੋਂ ਅਸ਼ੋਕ ਵਸ਼ਿਸ਼ਟ ਸਾਬਕਾ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਤੇ ਸ੍ਰ. ਗੁਲਜ਼ਾਰ ਸਿੰਘ ਸੰਧੂ ਨੂੰ ਫੁਲਾਂ ਦਾ ਗੁਲਸਤਾ ਭੇਟ ਕਰਕੇ ਸਵਾਗਤ ਸਨਮਾਨ ਕਰਦੇ ਹੋਏ



ਪੰਜਾਬੀ ਸਾਹਿਤ ਕਲਾ ਸੰਗਮ ਦਿੱਲੀ ਵਲੋਂ ਅਯੋਜਿਤ ਸਮਾਗਮ ਵਿਚ ਉਘੇ ਚਿੰਤਕ ਡਾ. ਮਨਜੀਤ ਸਿੰਘ, ਸਿਮਕੋ ਕੰਪਨੀ ਦੇ ਡਾਇਰੈਕਟਰ ਸ੍ਰ. ਕੁਲਦੀਪ ਸਿੰਘ ਬੱਗਾ, ਜਤਿੰਦਰ ਸਿੰਘ ਸੇਠੀ (ਈਸ਼ਵਰ ਚਿਤਰਕਾਰ ਯਾਦਗਾਰੀ ਗੈਲਰੀ) ਨਾਲ ਵਰਤਮਾਨ ਹਿੰਦੁਸਤਾਨ ਦੇ ਸੰਪਾਦਕ ਸਰਬ ਸ਼ਕਤੀਮਾਨ



ਪੰਜਾਬੀ ਅਕਾਦਮੀ ਦਿੱਲੀ ਵਲੋਂ ਕੌਮੀ ਕਵੀ ਦਰਬਾਰ ਦੇ ਉਦਘਾਟਨ ਅਵਸਰ ਦਾ ਦ੍ਰਿਸ਼




ਪੰਜਾਬੀ ਅਕਾਦਮੀ ਦਿੱਲੀ ਵਲੋਂ ਸ੍ਰੀ ਰਾਮ ਸੈਂਟਰ ਫ਼ਾਰ ਆਰਟ ਐਂਡ ਕਲਚਰ ਹਾਲ ਵਿਖੇ ਕੌਮੀ ਕਵੀ ਦਰਬਾਰ ਵਿਚ ਹਿੱਸਾ ਲੈਣ ਵਾਲੇ ਕਵੀ ਸੱਜਣ ਤੇ ਹੋਰ



ਪੰਜਾਬੀ ਸਾਹਿਤ ਕਲਾ ਸੰਗਮ ਦਿੱਲੀ ਵਲੋਂ ਆਯੋਜਿਤ ਸਮਾਰੋਹ ਵਿਚ ਸ੍ਰ. ਮੱਖਣ ਸਿੰਘ ਦੀ ਪੁਸਤਕ 'ਗੁਰੂ ਨਾਨਕ ਦੇਵ ਜੀ ਦਾ ਜੀਵਨ ਅਤੇ ਵਿਰਸਾ' ਪ੍ਰਕਾਸ਼ਮਾਨ ਕਰਦੇ ਹੋਏ ਵਿਦਵਾਨ ਸੱਜਣ

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778